# ਤਰਕਸ਼ੀਲ ਸੁਸਾਇਟੀ ਪੰਜਾਬ

## ਦਾ ਤਰਜਮਾਨ




- ਸੁਪਨਿਆਂ ਦੀ ਦੁਨੀਆਂ
- ਸੂਚਨਾ ਚਿੰਤਾ 'ਤੇ ਕਾਬੂ ਪਾਈਏ
- R H ਫੈਕਟਰ ਦਾ ਭੂਤ
- ਪ੍ਰਦੂਸ਼ਣ ਦੇ ਆਧੁਨਿਕ ਸੋਮੇ
- ਗੁੰਮਰਾਹਕੁੰਨ ਹੈ ਦੂਰਦਰਸ਼ਨ
- ਸੰਪਾਦਕ ਦੀ ਡਾਕ
- ਕੇਸ ਰਿਪੋਰਟ
- ਵਿਗਿਆਨ ਲੋਕ
- ਤਰਕ ਦਰਪਣ


ਮਾਰਚ-ਅਪ੍ਰੈਲ '93

5/-

ਕਾਰਨਾਂ (REASON) ਦਾ ਗਿਆਨ ਮਨੁੱਖ ਨੂੰ ਵਹਿਮਾਂ ਭਰਮਾਂ ਤੋਂ ਅਜ਼ਾਦ ਕਰਦਾ ਹੈ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਹੱਕ

(8 ਮਾਰਚ ਦੇ ਨਾਂ) ★ —ਮਹੇਂਦਰ

ਹੇ ਬੰਦੇ !
ਤੇਰੇ ਪਿਆਰ 'ਚ ਡੁੱਬੀ
ਮੈਂ ਤੈਨੂੰ ਪੁੱਛਦੀ ਹਾਂ
ਤੇਰਾ ਮੇਰਾ ਨਾਤਾ ਕੀ ਹੈ ?
ਤੂੰ ਹਮੇਸ਼ਾਂ ਮੈਨੂੰ ਚੁੜੇਲ ਦਾ ਸਾਇਆ
ਕਦੇ ਦੇਵੀ ਬਣਾ ਪੂਜਿਆ ਹੈ
ਮੇਰੇ ਜਿਸਮ ਨੂੰ ਕਦੇ ਭੰਡਿਆ
ਕਦੇ ਰੱਜਕੇ ਭੋਗਿਆ ਹੈ
ਜੋਗੀ ਬਣ ਕੰਨੀ-ਮੁੰਦਰਾਂ ਪਾ
ਹੁਸਨ ਦੀ ਖੈਰ ਲਈ
ਮੇਰੇ ਦਰ 'ਤੇ ਅਲਖ ਜਗਾਈ ਹੈ
ਕਦੇ ਮੇਰਾ ਰੂਪ ਵਟਾ
ਕਰ ਥਈਆ ਥਈਆ
ਰੁਸੇ ਰੱਬ ਨੂੰ ਰਿਝਾਇਆ ਹੈ
ਤੇਰਾ ਰੱਬ ਨਿਰਾਲਾ ਹੈ
ਜਾਂ ਤੇਰੇ ਸ਼ੌਕ ਅਵੱਲੇ ਨੇ
ਮੇਰੇ ਅਬਲਾ ਦੇ ਪੱਲੇ
ਤੂੰ ਸਦਾ ਕਲੰਕ ਹੀ ਪਾਇਆ ਹੈ ।
ਮੇਰੇ ਜੋਬਨ ਦੀ ਖੁਸ਼ਬੂ ਨਾਲ
ਤੇਰਾ ਮਨ ਕਿਉਂ ਖਿੜਦਾ ਹੈ
ਮੇਰੇ ਹੁਸਨ ਦੀ ਲੀਲ੍ਹਾ ਦੀ ਚਰਚਾ
ਤੇਰੀ ਹਰ ਮਹਿਫਲ ਕਿਉਂ ਛਿੜਦਾ ਹੈ
ਮੇਰੀ ਜਰਾ-ਸੀ-ਆਹਟ 'ਤੇ
ਤੇਰਾ ਧਿਆਨ ਕਿਉਂ ਟੁੱਟਦਾ ਹੈ
ਤੇਰੀਆਂ ਕੰਮਜੋਰੀਆਂ ਦਾ ਭਾਂਡਾ
ਮੇਰੇ ਸਿਰ ਕਿਉਂ ਫੁੱਟਦਾ ਹੈ ?
ਇਹ ਕੀ ਰਾਜ ਹੈ ਰਾਜਦਾਂ
ਆਪਣੇ ਕੀਤੇ ਦਾ ਫਲ
ਹਮੇਸ਼ਾਂ ਤੈਨੂੰ ਹੀ ਮਿਲਿਆ ਹੈ
ਵੰਸ਼-ਪਾਲਣ ਦਾ ਬੋਝ ਮੇਰੇ ਸਿਰ
ਵੰਸ਼-ਤੋਰਨ ਦਾ ਸਿਹਰਾ
ਸਿਰ ਤੇਰੇ ਨੂੰ ਮਿਲਿਆ ਹੈ ।
ਹੁਸਨ ਧਰਤੀ ਦਾ ਲੁੱਟਣ ਲਈ
ਦੇਵਾਂ ਸੰਗ ਰਲਕੇ ਵੀ
ਜਤ-ਸਤ ਦਾ ਪਾਲਕ ਰਿਹਾ ਤੂੰ
ਪੀਰਾਂ-ਫਕੀਰਾਂ ਨੂੰ ਜਨਮ ਦੇ ਕੇ ਵੀ
ਹਵਸਾਂ-ਲਾਲਸਾਂ ਦੀ ਚਾਲਕ ਰਹੀ ਮੈਂ
ਕਦੇ ਇਹ ਭੇਦ ਤਾਂ ਖੋਲ੍ਹ
ਸੱਚੇ ਦਿਲੋਂ ਕੁਝ ਤਾਂ ਬੋਲ
ਇਹ ਮਰਿਆਦਾ ਪਰਸ਼ੋਤਮ
ਸੋਲਾਂ ਕਲਾਂ ਸੰਪੂਰਨ ਤੂੰ ਕਿਵੇਂ ਹੋਇਆ ।
ਤੇਰੇ ਵਿਹਾਜੇ ਜੰਗਲਾਂ ਦੇ ਕਸ਼ਟ ਝੱਲਕੇ ਵੀ
ਤੇਰੇ ਸ਼ੱਕ ਦੀ ਬਾਲੀ
ਅਗਨ-ਪ੍ਰੀਖਿਆ ਚੋਂ ਲੰਘ ਕੇ ਵੀ
ਧਰਤੀ ਹਵਾਲੇ ਕਿਵੇਂ ਹੋਈ ਮੈਂ ।
ਇਹ ਕਹੇ ਜਾਂਦੇ ਮੇਰੇ ਚਲਿਤਰ
ਕਿਸ ਮਜਬੂਰੀ ਦੀ ਦਾਸਤਾਂ ਨੇ ?
ਇਹ ਮੇਰੀ ਲੱਜਾ
ਕਿਸ ਦੀ ਖੋਜ ਹੈ ?
ਜੂਏ 'ਚ ਮੈਨੂੰ ਹਾਰਕੇ
ਮੇਰਾ ਤਨ-ਮਨ ਲੰਗਾਰਕੇ
ਮੇਰਾ ਨਾਂ ਲਾਜਵੰਤੀ
ਕਿਸ ਨੇ ਧਰਿਆ ਹੈ ?
ਮੇਰੀ ਨਿਰਲੱਜਤਾ 'ਚ ਨਿਰਲੱਜ ਹੋ
ਕੀ ਲੱਜ਼ਤਾਂ ਤੂੰ ਨਹੀਂ ਮਾਣੀਆਂ ?
ਫਿਰ ਲੱਜ-ਪੱਤ ਦਾ ਰਾਖਾ ਤੂੰ
ਤੇ ਨਿਹੱਕੇ ਸਰਾਪ ਦੀ ਭਾਗੀ
ਮੈਂ ਕਿਵੇਂ ਹੋਈ !
ਯੁੱਗਾਂ ਦੀ ਪਥਰਾਈ ਅਹਿਲਿਆ
ਤੇਰੀ ਛੋਹ ਦੀ ਮੁਥਾਜ ਨਹੀਂ ਹੁਣ
ਅੱਜ ਸਾਰੇ ਬੰਧਨ ਤੋੜ
ਤੇਰੇ ਰੂ-ਬਰੂ ਖੜੀ ਹਾਂ ਮੈਂ
ਆਪੇ ਦੀ ਤਲਾਸ਼ ਅੱਜ
ਆਪਣੇ ਅਸਲੇ ਦੀ ਪਛਾਣ 'ਤੇ ਹੈ
ਅੱਜ ਤੇਰੇ ਤੋਂ ਤੇਰੇ ਇਸ਼ਟ ਤੋਂ
ਕੋਈ ਸਤੀ ਸਵਿਤਰੀ ਆਪਣੇ ਸਤਿਆਵਾਨ ਦੀ ਨਹੀਂ
ਗੁਆਚੀ ਮਾਨਵਤਾ ਦੀ ਮੰਗ ਹੈ ਮੇਰੀ
ਹੁਣ ਅੱਧੇ-ਅਧੂਰੇ ਪਤੀ ਪਰਮੇਸ਼ਰ ਦੀ ਨਹੀਂ
ਸਾਲਮ-ਸਬੂਤੇ ਸਾਥ ਦੀ ਮੰਗ ਹੈ ਮੇਰੀ ।

(★ ਅੰਤਰਰਾਸ਼ਟਰੀ ਔਰਤ ਦਿਵਸ)


**ਤਰਕਸ਼ੀਲ**

ਸੰਪਾਦਕ :
**ਬਲਵਿੰਦਰ ਬਰਨਾਲਾ**

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਰਾਜਿੰਦਰ ਸਿੰਘ ਭਦੌੜ,**
ਮੁਹੱਲਾ ਬੁੱਟਰਾਂ ਦਾ
ਭਦੌੜ (ਸੰਗਰੂਰ)
ਚਰਨਜੀਤ ਸਿੰਘ ਪਟਵਾਰੀ, ਭਵਾਨੀਗੜ੍ਹ

ਰਚਨਾਵਾਂ ਭੇਜਣ ਲਈ ਪਤਾ :
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰ. 22
ਬਰਨਾਲਾ-148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਪ੍ਰਕਾਸ਼ਿਤ ਕੀਤਾ


# ਸੰਪਾਦਕੀ

ਤਰਕਸ਼ੀਲ ਸੁਸਾਇਟੀ ਪਾਸ ਆਉਂਦੇ ਮਾਨਸਿਕ ਰੋਗੀਆਂ ਦੇ ਕੇਸਾਂ ਦਾ ਸਮੁੱਚੇ ਰੂਪ ਵਿਚ ਅਧਿਐਨ ਕਰਕੇ ਪਤਾ ਲੱਗਿਆ ਹੈ ਕਿ ਇਹਨਾਂ ਪਿਛੇ ਦੋ ਕਿਸਮ ਦੇ ਕਾਰਨ ਕੰਮ ਕਰ ਰਹੇ ਹੁੰਦੇ ਹਨ-ਅੰਤਰਮੁਖੀ ਅਤੇ ਬਾਹਰਮੁਖੀ। ਅੰਤਰਮੁਖੀ ਕਾਰਨਾਂ ਦਾ ਸਬੰਧ ਸਿੱਧਾ ਮਨੁੱਖ ਦੀ ਅੰਤਰਮੁਖੀ ਭਾਵ ਭਾਵੁਕ ਸੰਵੇਦਨਸ਼ੀਲਤਾ ਨਾਲ ਹੁੰਦਾ ਹੈ, ਜਦੋਂ ਕਿ ਬਾਹਰਮੁਖੀ ਕਾਰਨਾਂ ਦਾ ਸਬੰਧ ਸਮਾਜਿਕ ਅਤੇ ਆਰਥਿਕ ਯਥਾਰਥ ਨਾਲ ਜੁੜਿਆ ਹੁੰਦਾ ਹੈ। ਅੰਤਰਮੁਖਤਾ ਸਮੇਂ ਮਨੁੱਖ ਆਪਣੇ ਅੰਤਰਮਨ ਦੀ ਭਾਵੁਕਤਾ ਅਧੀਨ ਕਿਸੇ ਵਸਤੂ-ਵਿਸ਼ੇਸ਼ ਪ੍ਰਤੀ ਚੰਗੀ ਜਾਂ ਮਾੜੀ ਹੋਣ ਦੀ ਕਲਪਿਤ ਧਾਰਨਾ ਘੜ੍ਹ ਬੈਠਦਾ ਹੈ ਜਿਸਦਾ ਉਸਦੀ ਅਸਲੀਅਤ ਨਾਲ ਨੇੜੇ ਦਾ ਵੀ ਵਾਸਤਾ ਨਹੀਂ ਹੁੰਦਾ। ਅਜਿਹਾ ਮਨੁੱਖ ਜਿੰਦਗੀ ਦੇ ਯਥਾਰਥ ਤੋਂ ਟੁੱਟਿਆ ਹੁੰਦਾ ਹੈ।

ਬਾਹਰਮੁਖੀ ਕਾਰਨ ਕਿਉਂਕਿ ਜਿੰਦਗੀ ਦੇ ਯਥਾਰਥ ਨਾਲ ਨੇੜਿਓਂ ਜੁੜੇ ਹੁੰਦੇ ਹਨ। ਬਾਹਰਮੁਖੀ ਕਾਰਨਾਂ ਦਾ ਦਬਾਅ ਮਨੁੱਖ ਦੀ ਮਾਨਸਿਕਤਾ ਤੇ ਲਗਾਤਾਰ ਬਣਿਆ ਰਹਿ ਸਕਦਾ ਹੈ ਜੇ ਨੇੜ ਭਵਿੱਖ ਵਿਚ ਇਹਨਾਂ ਦੇ ਹਟਣ ਦੀ ਕੋਈ ਸੰਭਾਵਨਾ ਨਾ ਹੋਵੇ। ਅਜਿਹੇ ਸਮੇਂ ਤਾਂ ਮਨੁੱਖ ਨੂੰ ਕਾਹਲੇਪਣ ਦੀ ਬਜਾਏ ਸਬਰ, ਸੰਤੋਖ ਅਤੇ ਧੀਰਜ਼ ਦਾ ਪੱਲਾ ਹੀ ਫੜ੍ਹਨਾ ਉਚਿਤ ਤੇ ਸਾਰਥਿਕ ਸੁਝਾਅ ਹੈ। ਪਰੰਤੂ ਅੰਤਰਮੁਖਤਾ ਕਾਰਨ ਪੈਦਾ ਹੋਇਆ ਮਾਨਸਿਕ ਸੰਕਟ ਤਾਂ ਮਨੁੱਖ ਦੇ ਆਪਣੇ ਸਿੱਧਿਆਂ ਵੱਸ ਹੁੰਦਾ ਹੈ। ਬੱਸ ਅਜਿਹੇ ਮਾਨਸਿਕ ਰੋਗੀ ਨੂੰ ਚਾਹੀਦਾ ਹੈ ਕਿ ਉਹ ਅੰਤਰਮੁਖਤਾ ਦੇ ਖੋਲ ਨੂੰ ਪਾੜ ਕੇ ਜਿੰਦਗੀ ਦੀ ਸਾਰਥਿਕਤਾ ਅਤੇ ਅਸਲੀਅਤ ਨੂੰ ਸਮਝੇ। ਸਵੈ ਕਲਪਿਤ ਕਿਸੇ ਵਸਤੂ-ਵਿਸ਼ੇਸ਼ ਪ੍ਰਤੀ ਬਣਾਈਆਂ ਚੰਗੀਆਂ ਜਾਂ ਮਾੜੀਆਂ ਧਾਰਨਾਵਾਂ ਬਦਲ ਸੁੱਟੇ ਅਤੇ ਬਾਹਰਮੁਖੀ ਅਸਲੀਅਤ ਨੂੰ ਤਰਕਸ਼ੀਲ ਅਤੇ ਵਿਗਿਆਨਕ ਪਹੁੰਚ ਦੁਆਰਾ ਸਮਝਣ ਦਾ ਯਤਨ ਕਰੇ। ਅਜਿਹਾ ਕਰਦੇ ਸਮੇਂ ਉਹ ਕਿਸੇ ਉਚਿਤ ਅਤੇ ਸਮਝਦਾਰ ਵਿਅਕਤੀ ਦਾ ਸਹਾਰਾ ਵੀ ਲੈ ਸਕਦਾ ਹੈ ਜੋ ਉਸਨੂੰ ਉਸਦੀ ਅੰਤਰ-ਮੁਖਤਾ ਚੋਂ ਬਾਹਰ ਆਉਣ ਅਤੇ ਬਾਹਰਮੁਖਤਾ ਨਾਲ ਨਾਤਾ ਜੋੜਨ ਵਿਚ ਮੱਦਦ ਕਰ ਸਕਦਾ ਹੋਵੇ। ਸਵੈ ਯਤਨਾਂ ਅਤੇ ਦੂਸਰਿਆਂ ਦੀ ਮਦਦ ਨਾਲ ਉਹ ਜਿੰਦਗੀ ਦੀ ਅਸਲੀਅਤ, ਸਾਰਥਿਕਤਾ, ਬਾਹਰਮੁਖਤਾ, ਨੂੰ ਸਮਝਕੇ ਕਿਸੇ ਵਸਤੂ-ਵਿਸ਼ੇਸ਼ ਪ੍ਰਤੀ ਠੀਕ ਅਤੇ ਯਥਾਰਥਕ ਸਮਝ ਬਣਾਕੇ ਆਪਣੇ ਇਸ ਮਾਨਸਿਕ ਸੰਕਟ ਦਾ ਸੌਖਿਆਂ ਹੱਲ ਲੱਭ ਸਕਦਾ ਹੈ।

# ਸੁਪਨਿਆਂ ਦੀ ਦੁਨੀਆ

—ਡਾ: ਬਲਵੰਤ ਸਿੰਘ ਸਿੱਧੂ

ਸੁਪਨੇ ਆਉਣੇ ਉਨੇ ਹੀ ਸੁਭਾਵਿਕ ਹਨ ਜਿੰਨੀ ਕਿ ਨੀਂਦ ਆਉਣੀ। ਦੁਨੀਆ ਵਿਚ ਕੋਈ ਵੀ ਮਨੁੱਖ ਸੁਪਨਿਆਂ ਦੀ ਹੋਂਦ ਤੋਂ ਬਿਨਾ ਸੁਭਾਵਿਕ ਤਰੀਕੇ ਨਾਲ ਜਿਉਂਦਾ ਨਹੀਂ ਰਹਿ ਸਕਦਾ। ਇਸ ਲਈ ਹਰ ਸਿਹਤਮੰਦ ਵਿਅਕਤੀ ਨੂੰ ਸੁਪਨੇ ਆਉਣੇ ਲਾਜ਼ਮੀ ਹਨ, ਭਾਵੇਂ ਬਹੁਤ ਸਾਰੇ ਮਨੁੱਖ ਆਪਣੀਆਂ ਹੋਰ ਜ਼ਰੂਰੀ ਸਰੀਰਿਕ ਕ੍ਰਿਆਵਾਂ ਵਾਂਗ (ਜਿਵੇਂ ਸਾਹ ਲੈਣ ਦੀ ਕ੍ਰਿਆ ਆਦਿ), ਇਸ ਤੋਂ ਅਣਜਾਣ ਰਹਿੰਦੇ ਹਨ ਅਤੇ ਪੁੱਛਣ ਤੇ ਜਵਾਬ ਦੇ ਸਕਦੇ ਹਨ ਕਿ ਉਨ੍ਹਾਂ ਨੂੰ ਸੁਪਨੇ ਨਹੀਂ ਆਉਂਦੇ ਜਾਂ ਬਹੁਤ ਹੀ ਘੱਟ ਆਉਂਦੇ ਹਨ। ਜੀਵ-ਜਗਤ ਵਿਚ ਮਨੁੱਖ ਤੋਂ ਬਿਨਾਂ ਹੋਰ ਬਹੁਤ ਸਾਰੇ ਵਿਕਸਿਤ ਪਸ਼ੂਆਂ ਅਤੇ ਪੰਛੀਆਂ ਨੂੰ ਵੀ ਸੁਪਨੇ ਆਉਂਦੇ ਹਨ (ਸ਼ਾਇਦ ਕੁਝ ਲੋਕ ਹੈਰਾਨ ਹੋਣਗੇ ਕਿ ਵਿਗਿਆਨੀਆਂ ਨੂੰ ਕਿਵੇਂ ਪਤਾ ਲੱਗਾ ਕਿ ਪੰਛੀ ਵੀ ਸੁਪਨੇ ਲੈਂਦੇ ਹਨ ?)

ਸੁਪਨਿਆਂ ਬਾਰੇ ਜਿਗਿਆਸਾ ਅਤੇ ਜਾਣਕਾਰੀ ਉਨ੍ਹੀ ਹੀ ਪੁਰਾਣੀ ਹੈ ਜਿੰਨ੍ਹਾਂ ਕਿ ਮਨੁੱਖ ਦਾ ਇਤਿਹਾਸ। ਸਾਰੀਆਂ ਪੁਰਾਤਨ ਮਨੁੱਖੀ ਸਭਿਤਾਵਾਂ ਵਿਚ ਮਨੁੱਖ ਦੀਆਂ ਕਲਪਨਾਵਾਂ, ਵਿਸਵਾਸ਼ਾਂ ਅਤੇ ਸੁਪਨਿਆਂ ਦਾ ਸਿੱਧੇ ਜਾਂ ਅਸਿੱਧੇ ਰੂਪ ਵਿਚ ਪ੍ਰਗਟਾਵਾ ਜ਼ਰੂਰ ਮਿਲਦਾ ਹੈ। ਸਾਰੇ ਧਰਮਾਂ ਵਿਚ ਵੀ ਪੁਰਾਤਨ ਕਾਲ ਤੋਂ ਸੁਪਨਿਆਂ ਦਾ ਜਿਕਰ ਜ਼ਰੂਰ ਮਿਲਦਾ ਹੈ। ਪ੍ਰਾਚੀਨ ਮਨੁੱਖ ਦਾ ਵਿਸਵਾਸ ਸੀ ਕਿ ਸੁਪਨੇ ਦੈਵੀ-ਸ਼ਕਤੀਆਂ, ਹੋਰ ਲੋਕਾਂ (ਧਰਤੀ ਨੂੰ ਛੱਡਕੇ) ਜਾਂ ਭਵਿਖ ਨਾਲ ਸਬੰਧ ਰਖਦੇ ਸਨ ਅਤੇ ਬਾਹਰੀ ਸ਼ਕਤੀਆਂ ਦੇ ਅਸਰ ਵਿਚ ਸਨ। ਸੁਪਨਿਆਂ ਬਾਰੇ ਸਭ ਤੋਂ ਪੁਰਾਣੀ ਪਰ ਸਾਰਥਕ ਜਾਣਕਾਰੀ ਅਰਿਸਟੋਟਲ ਨੇ ਦਿਤੀ ਹੈ, ਜਿਸ ਮੁਤਾਬਿਕ ਸੁਪਨੇ ਕਿਸੇ ਦੈਵੀ ਸ਼ਕਤੀ ਨਾਲ ਸਬੰਧ ਨਹੀਂ ਰਖਦੇ ਸਗੋਂ ਨੀਂਦ ਦੀ ਅਵਸਥਾ ਵਿਚ ਮਨ ਦੀ ਹੀ ਕ੍ਰਿਆ ਹੈ।

ਨੀਂਦ ਦਾ ਅਧਿਐਨ ਵਿਗਿਆਨੀਆਂ ਦੁਆਰਾ ਕਈ ਤਰੀਕਿਆਂ ਨਾਲ ਕੀਤਾ ਜਾਂਦਾ ਹੈ, ਜਿਸ ਤਰਾਂ ਸੁੱਤੇ ਹੋਏ ਮਨੁੱਖ ਨੂੰ ਕਈ ਪੱਖਾਂ ਤੋਂ ਧਿਆਨ ਨਾਲ ਵੇਖਣਾ ਤੇ ਜਾਗ ਆਉਣ ਤੇ ਜਾਂ ਵਿਚੋਂ ਜਗਾ ਜਗਾ ਕੇ ਪੁੱਛ-ਪੜਤਾਲ ਕਰਨੀ। ਜਾਂ ਫੇਰ ਕਈ ਆਧੁਨਿਕ ਮਸ਼ੀਨਾਂ (ਜਿਵੇਂ ਈ. ਈ. ਜੀ. ਅਤੇ ਪੌਲੀਗਰਾਫ ਮਸ਼ੀਨਾਂ ਆਦਿ) ਰਾਹੀਂ ਦਿਮਾਗ ਦੀਆਂ ਬਿਜਲਈ ਲਹਿਰਾਂ ਦਾ ਅਧਿਐਨ ਕਰਨਾ ਆਦਿ। ਨੀਂਦ ਨੂੰ ਮੁੱਖ ਤੌਰ ਤੇ 2 ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਸੁਪਨ-ਨੀਂਦ (**D-Sleep**) ਅਤੇ ਦੂਸਰੀ ਨੀਂਦ (**S-Sleep**). ਸੁਪਨੇ ਸੁਪਨ-ਨੀਂਦ ਦੌਰਾਨ ਆਉਂਦੇ ਹਨ। ਇਸ ਸੁਪਨ ਨੀਂਦ ਦਾ ਦੌਰ ਰਾਤ ਨੂੰ 4-5 ਵਾਰੀ ਆਉਂਦਾ ਹੈ। ਰਾਤ ਦੀ ਕੁਲ ਨੀਂਦ ਦਾ ਤਕਰੀਬਨ ਪੰਜਵਾਂ ਹਿਸਾ (1/5) ਸੁਪਨ-ਨੀਂਦ ਵਿਚ ਗੁਜਰਦਾ ਹੈ। ਸੌਣ ਤੋਂ ਬਾਦ ਸੁਪਨ-ਨੀਂਦ ਦਾ ਸਭ ਤੋਂ ਪਹਿਲਾ ਦੌਰ ਤਕਰੀਬਨ $1\frac{1}{2}$ ਘੰਟੇ ਬਾਅਦ ਸ਼ੁਰੂ ਹੁੰਦਾ ਹੈ ਤੇ 10ਕੁ ਮਿੰਟ ਚਲਦਾ ਹੈ ਤੇ ਫੇਰ ਦੂਸਰੀ ਨੀਂਦ ਜਾਰੀ ਰਹਿੰਦੀ ਹੈ ਤੇ ਕੁਝ ਦੇਰ ਬਾਅਦ ਸੁਪਨ-ਨੀਂਦ ਦਾ ਦੌਰ ਫੇਰ ਸ਼ੁਰੂ ਹੁੰਦਾ ਹੈ ਆਦਿ। ਇਸ ਤਰ੍ਹਾਂ ਸਾਰੀ ਰਾਤ ਵਿਚ ਤਕਰੀਬਨ $1\frac{1}{2}$ ਘੰਟਾ ਸੁਪਨ-ਨੀਂਦ ਵਿਚ ਗੁਜਰਦਾ ਹੈ। ਸਵੇਰ ਦੀ ਨੀਂਦ ਵਿਚ ਸੁਪਨ-ਨੀਂਦ ਦੇ ਦੌਰ ਜ਼ਿਆਦਾ ਲੰਮੇ ਹੁੰਦੇ ਹਨ। ਛੋਟੇ ਬੱਚਿਆਂ ਵਿਚ ਸੁਪਨ-ਨੀਂਦ ਦਾ ਸਮਾਂ ਵੱਡਿਆਂ ਨਾਲੋਂ ਜਿਆਦਾ ਹੁੰਦਾ ਹੈ ਤੇ ਇਹ ਉਮਰ ਦੇ ਵਧਣ ਨਾਲ ਕੁਝ ਘਟ ਜਾਂਦਾ ਹੈ। ਸੁਪਨ-ਨੀਂਦ ਦੌਰਾਨ ਅੱਖਾਂ ਦੇ ਡੇਲਿਆਂ ਵਿਚ ਹਰਕਤ ਹੁੰਦੀ ਹੈ ਤੇ ਸਰੀਰ ਦੇ ਪੱਠਿਆਂ 'ਚ ਵੀ ਹਰਕਤ ਹੋ ਸਕਦੀ ਹੈ। ਬੱਚਿਆਂ ਵਿਚ ਇਹ ਹਰਕਤ ਅਕਸਰ ਹੀ ਦੇਖਣ ਨੂੰ ਮਿਲਦੀ ਹੈ। ਸੁਪਨ-ਨੀਂਦ ਦੂਸਰੀ ਨੀਂਦ ਨਾਲੋਂ ਕੋਈ ਹਲਕੀ ਜਾਂ ਡੂੰਘੀ ਤੇ ਚੰਗੀ ਜਾਂ ਮਾੜੀ ਨੀਂਦ ਦੀ ਅਵਸਥਾ ਨਹੀਂ ਸਗੋਂ ਇਕ ਵਖਰੀ ਕਿਸਮ ਦੀ ਨੀਂਦ ਹੈ।

ਵਿਗਿਆਨੀਆਂ ਦਾ ਵਿਚਾਰ ਹੈ ਕਿ ਜੀਵ ਵਿਕਾਸ ਵਿਚ ਸੁਪਨੇ ਵਿਕਸਿਤ ਦਿਮਾਗ ਦੀ ਲੋੜ ਹੈ, ਕਿਉਂਕਿ ਇਹ ਮੁਕਾਬਲਤਨ ਵਿਕਸਿਤ ਜੀਵਾਂ ਵਿਚ ਹੀ ਹੁੰਦੇ ਹਨ। ਵੱਖ-ਵੱਖ ਜੀਵਾਂ ਵਿਚ ਸੁਪਨ ਨੀਂਦ ਚੱਕਰ (**Dream Sleep Cycle**) ਦਾ ਦਿਲ ਅਤੇ ਸਾਹ ਦੀ ਰਫਤਾਰ ਨਾਲ ਵੀ ਸਬੰਧ ਹੈ, ਇਸਤੋਂ ਇਉਂ ਭਾਸਦਾ ਹੈ ਕਿ ਸੁਪਨ-ਨੀਂਦ ਹੋਰ ਲੋੜਾਂ ਮੁਤਾਬਿਕ ਵਿਕਸਿਤ ਜੀਵਾਂ ਦੀ ਇਕ ਸਰੀਰਕ ਲੋੜ ਹੈ। ਜੇ ਅਸੀਂ ਦੁਆਈਆਂ ਦੀ ਮਦਦ ਨਾਲ ਜਾਂ ਸੁਪਨ-ਨੀਂਦ ਨੂੰ ਬਾਰ-ਬਾਰ ਭੰਗ ਕਰਨ ਨਾਲ, ਸੁਪਨਿਆਂ ਨੂੰ ਰੋਕਣ ਦੀ ਕੋਸ਼ਿਸ਼ ਕਰੀਏ ਤਾਂ ਕੁਝ ਦਿਨਾਂ ਬਾਅਦ ਨੀਂਦ ਵਿਚ ਸੁਪਨ-ਨੀਂਦ ਦਾ ਸਮਾਂ ਕਾਫੀ ਵੱਧ ਜਾਂਦਾ ਹੈ ਅਤੇ ਹੌਲੀ ਹੌਲੀ ਇਹ ਨੀਂਦ ਤੇ ਸੁਪਨ-ਨੀਂਦ ਦਾ ਚੱਕਰ ਫੇਰ ਸਧਾਰਣ ਹਾਲਤ ਵਿਚ ਵਾਪਸ ਆ ਜਾਂਦਾ ਹੈ। ਸੁਪਨੇ ਮਾਨਸਿਕ ਸਿਹਤ ਅਤੇ ਸੁਭਾਅ ਨੂੰ ਵੀ ਠੀਕ ਰੱਖਣ ਵਿਚ ਮਦਦ ਕਰਦੇ ਹਨ ਅਤੇ ਇਹ ਮਾਨਸਿਕ ਤਣਾਓ ਘਟਾਉਂਦੇ ਹਨ। ਸਿਖਣ (**Learning**) ਵਿਚ ਵੀ ਸੁਪਨਿਆਂ ਦੀ ਭੂਮਿਕਾ ਹੈ। ਪੜ੍ਹਣ ਲਿਖਣ ਵਾਲਿਆਂ ਨੂੰ ਸਰੀਰਿਕ ਮਿਹਨਤ-ਮਜ਼ਦੂਰੀ ਕਰਨ ਵਾਲਿਆਂ ਨਾਲੋਂ ਜ਼ਿਆਦਾ ਸੁਪਨੇ ਆਉਂਦੇ ਹਨ।

ਸੁਪਨਿਆਂ ਬਾਰੇ ਸਭ ਤੋਂ ਵਿਸਥਾਰ ਪੂਰਵਕ ਅਤੇ ਮਕਬੂਲ ਖੋਜ ਫਰਾਇਡ ਨੇ ਕੀਤੀ ਹੈ। ਉਸ ਦੇ ਮੁਤਾਬਿਕ ਮਨੋਵੇਗ ਜਾਂ ਮਾਨਸਿਕ ਊਰਜਾ (**Drives**) ਸੁਪਨਿਆਂ ਦਾ ਮੁੱਢ ਹੈ। ਇਹ ਪੁਰਾਣੀਆਂ ਯਾਦਾਂ ਅਤੇ ਮਨੁੱਖੀ ਇਛਾਵਾਂ ਨੂੰ ਉਘਾੜਦੀਆਂ ਹਨ ਅਤੇ ਇਨ੍ਹਾਂ ਉਤੇ ਜਿੰਦਗੀ ਦੀਆਂ ਪ੍ਰਸਥਿਤੀਆਂ (ਚੰਗੀਆਂ ਜਾਂ ਮਾੜੀਆਂ); ਰੋਜ਼ਾਨਾ ਜਿੰਦਗੀ ਦਾ ਕਾਰਵਿਹਾਰ ਅਤੇ ਇੰਦਰੀਆਂ ਰਾਹੀਂ ਸੰਵੇਦਨਾ ਆਦਿ ਦਾ ਅਸਰ ਹੁੰਦਾ ਹੈ। ਇਸ ਤਰਾਂ ਅਚੇਤ ਮਨ ਵਿਚ ਬਣੇ ਬਿੰਬ, 'ਅਪ੍ਰਤੱਖ ਸੁਪਨੇ' ਹੁੰਦੇ ਹਨ। ਕਿਉਂਕਿ ਇਹ ਬਿੰਬ ਐਨੇ ਸੰਵੇਦਨਾਸ਼ੀਲ ਹੁੰਦੇ ਹਨ ਜਾਂ ਮਨੁੱਖ ਦੇ ਸਧਾਰਣ ਚਿੰਤਨ ਅਤੇ ਸੋਚ ਤੋਂ ਬਾਹਰ ਹੁੰਦੇ ਹਨ, ਇਹ ਨੀਂਦ ਵਿਚ ਵਿਘਨ ਪਾ ਸਕਦੇ ਹਨ। ਇਸ ਲਈ ਇਨ੍ਹਾਂ ਨੂੰ ਪ੍ਰਤੱਖ ਹੋਣ ਤੋਂ ਅਚੇਤ ਮਨ ਦਾ ਸੈਂਸਰ ਜਾਂ ਫਿਲਟਰ ਰੋਕਦਾ ਹੈ। ਕੁਝ ਬਿੰਬ, ਸੈਂਸਰ ਜਾਂ ਫਿਲਟਰ ਚੋਂ ਪੁਣ-ਕਣ ਕੇ ਨਿਕਲਦੇ ਹਨ ਅਤੇ ਉਹ ਅਚੇਤ-ਮਨ ਦੇ ਕਈ ਤਰੀਕਿਆਂ (ਜਿਵੇਂ ਕਿ ਕਈ ਬਿੰਬਾਂ ਦਾ ਰਲਗਡ ਹੋਣਾ, ਜਾਂ ਰੂਪ ਬਦਲਣਾ ਜਾਂ ਸੰਕੇਤਿਕ ਤਬਦੀਲੀਆਂ ਆਦਿ) ਦੁਆਰਾ ਨਵਾਂ ਰੂਪ ਅਖਤਿਆਰ ਕਰਕੇ ਸੁਪਨਿਆਂ ਦੀ ਸ਼ਕਲ ਵਿਚ ਜ਼ਾਹਰ ਹੁੰਦੇ ਹਨ।

ਬੇਸ਼ਕ ਇਹ ਸੁਪਨੇ ਕਾਫੀ ਹੱਦ ਤਕ ਘੜੀ ਹੋਈ ਸ਼ਕਲ ਵਿਚ ਹੁੰਦੇ ਹਨ ਪਰ ਫੇਰ ਵੀ ਜ਼ਿਆਦਾਤਰ ਸੁਪਨਿਆਂ ਦਾ ਵੇਖਣ ਨੂੰ ਕੋਈ ਸਿਰ-ਮੂੰਹ ਨਹੀਂ ਬਣਦਾ। ਸੁਪਨੇ ਬਹੁਤ ਹੀ ਅਜੀਬੋ-ਗਰੀਬ ਤਰਾਂ ਦੇ ਵੀ ਹੋ ਸਕਦੇ ਹਨ ਜਿਵੇਂ ਕਿ




## ਸੁਪਨਿਆਂ ਦੀ ਬਣਨ ਦੀ ਪ੍ਰਕਿਆ

ਅਜ਼ੀਬ ਸ਼ਕਲਾਂ ਦੇ ਮਨੁੱਖ ਜਾਂ ਜਾਨਵਰ ਜਾਂ ਰਹਸਮਈ ਤੇ ਡਰਾਉਣੀਆਂ ਚੀਜ਼ਾਂ ਦਾ ਦਿਖਣਾ, ਉਨ੍ਹਾਂ ਦਾ ਸ਼ਕਲਾਂ ਬਦਲਣਾ, ਪਾਣੀ ਤੇ ਚਲਣਾ, ਹਵਾ ਵਿਚ ਉਡਣਾ, ਉਚਾਈ ਤੋਂ ਡਿਗਣਾ, ਮੌਤ ਸਬੰਧੀ, ਅੰਗਾਂ ਦਾ ਕੱਟਿਆ ਵੱਢਿਆ ਜਾਣਾ, ਹਾਦਸੇ ਹੋਣਾ, ਨੁਕਸਾਨ ਹੋਣਾ, ਪੜ੍ਹਾਈ ਜਾਂ ਇਮਤਿਹਾਨਾਂ ਸੰਬਧੀ, ਰਿਸ਼ਤੇਦਾਰਾਂ-ਦੋਸਤਾਂ, ਦੁਸ਼ਮਣਾਂ ਸੰਬੰਧੀ , ਸੈਕਸ, ਲੜਾਈਆਂ, ਧਾਰਮਿਕ ਕੰਮ, ਜੰਗਾਂ, ਅੱਗਾਂ, ਜੰਗਲਾਂ, ਸੱਪਾਂ ਸਬੰਧੀ ਸੁਪਨੇ ਆਮ ਲੋਕਾਂ ਵਿਚ ਅਕਸਰ ਮਿਲਦੇ ਹਨ। ਸੋ ਇਸ ਗੱਲ ਤੋਂ ਇਹ ਸਾਫ ਜਾਹਰ ਹੈ ਕਿ ਕਿਸੇ ਵੀ ਤਰਾਂ ਦਾ ਸੁਪਨਾ ਆਉਣਾ ਕੁਦਰਤੀ ਹੈ। ਬਾਰ ਬਾਰ ਇਕੋ ਤਰਾਂ ਦੇ ਸੁਪਨੇ ਆਉਣਾ ਵੀ ਸਧਾਰਣ ਗੱਲ ਹੈ। ਸੈਕਸ ਸਬੰਧੀ ਸੁਪਨਿਆਂ ਦੌਰਾਨ ਨੀਂਦ ਵਿਚ ਵੀਰਜ ਦਾ ਖਾਰਜ ਹੋ ਜਾਣਾ [ਅਖਾਉਤੀ ਸੁਪਨ-ਦੋਸ਼] ਬਿਲਕੁਲ ਕੁਦਰਤੀ ਅਤੇ ਸੁਭਾਵਿਕ ਗੱਲ ਹੈ ਕੋਈ ਬਿਮਾਰੀ ਜਾਂ ਫਿਕਰ ਦੀ ਗੱਲ ਨਹੀਂ । ਦਿਨ ਵੇਲੇ ਨੀਂਦ ਦੇ ਦੌਰਾਨ ਸੁਪਨੇ ਆਉਣਾ ਵੀ ਸੁਭਾਵਿਕ ਹੈ।

ਕਈ ਲੋਕ ਇਹ ਮਹਿਸੂਸ ਕਰ ਸਕਦੇ ਹਨ ਕਿ ਉਨ੍ਹਾਂ ਨੂੰ ਸੁਪਨੇ ਨਹੀਂ ਆਉਂਦੇ। ਪਰ ਅਸਲੀਅਤ ਇਹ ਹੈ ਕਿ ਹਰ ਇੱਕ ਵਿਅਕਤੀ ਨੂੰ ਸੁਪਨੇ ਆਉਂਦੇ ਹਨ, ਪਰ ਕੁਝ ਲੋਕਾਂ ਨੂੰ ਸਵੇਰੇ ਉੱਠਣ ਤੇ ਇਹ ਯਾਦ ਨਹੀਂ ਆਉਂਦੇ। ਇਸ ਦਾ ਇਕ ਹੋਰ ਵੀ ਕਾਰਣ ਹੈ। ਜੇ ਕਿਸੇ ਵਿਅਕਤੀ ਨੂੰ ਸੁਪਨ-ਨੀਂਦ ਦੇ ਦੌਰ ਵਿਚ ਜਾਗ ਆਉਂਦੀ ਹੈ ਤਾਂ ਉਹ ਮਹਿਸੂਸ ਕਰਦਾ ਹੈ ਕਿ ਉਸਨੂੰ ਰਾਤ ਸੁਪਨੇ ਆਏ ਹਨ, ਪਰ ਜੇ ਉਸਨੂੰ ਸੁਪਨ-ਨੀਂਦ ਦੀ ਬਜਾਏ ਦੂਸਰੀ ਨੀਂਦ ਦੌਰਾਨ ਜਾਗ ਆਵੇ ਤਾਂ ਉਹ ਮਹਿਸੂਸ ਕਰ ਸਕਦਾ ਹੈ ਕਿ ਉਸਨੂੰ ਉਸ ਰਾਤ ਸੁਪਨੇ ਨਹੀਂ ਆਏ । ਕਈ ਵਿਅਕਤੀਆਂ ਨਾਲ ਇਹ ਚੀਜ ਕੁਦਰਤੀ ਤੌਰ ਤੇ ਹਰ ਰੋਜ ਹੁੰਦੀ ਹੈ ਤੇ ਉਹਨਾਂ ਨੂੰ ਇਸ ਤਰਾਂ ਭਾਸਦਾ ਹੈ ਕਿ ਉਸਨੂੰ ਸੁਪਨੇ ਬਿਲਕੁਲ ਨਹੀਂ ਆਉਂਦੇ। ਇਸ ਦੇ ਬਿਲਕੁਲ ਉਲਟ, ਕੁਝ ਲੋਕ ਸ਼ਿਕਾਇਤ ਕਰਦੇ ਹਨ ਕਿ ਉਨ੍ਹਾਂ ਨੂੰ ਅੱਧ ਕੱਚੀ ਨੀਂਦ ਆਉਂਦੀ ਹੈ ਤੇ ਸਾਰੀ ਰਾਤ ਸੁਪਨਿਆਂ 'ਚ ਹੀ ਜਾਗੋ-ਮੀਟੀ ਦੀ ਹਾਲਤ ਚ ਲੰਘ ਜਾਂਦੀ ਹੈ। ਇਸ ਗਲ ਤੋਂ ਉਹ ਪ੍ਰੇਸ਼ਾਨ ਹੋ ਜਾਂਦੇ ਹਨ ਅਤੇ ਮਾਨਸਿਕ ਤਨਾਓ ਦਾ ਸ਼ਿਕਾਰ ਹੋ ਸਕਦੇ ਹਨ। ਅਸਲੀਅਤ ਇਹ ਹੈ ਕਿ ਇਸ ਤਰਾਂ ਦੀ ਨੀਂਦ ਸਿਹਤਮੰਦ ਲੋਕਾਂ ਵਿਚ ਅਕਸਰ ਵੇਖਣ ਨੂੰ ਮਿਲਦੀ ਹੈ।

ਏਨੀ ਗੱਲ ਪਿਛੇ ਪ੍ਰੇਸ਼ਾਨ ਨਹੀਂ ਹੋਣਾ ਚਾਹੀਦਾ। ਜੇ ਕਿਸੇ ਵਿਅਕਤੀ ਨੂੰ ਬਾਰ ਬਾਰ ਪ੍ਰੇਸ਼ਾਨੀ ਜਾਂ ਡਰ ਵਾਲੇ ਸੁਪਨੇ ਆਉਂਦੇ ਹੋਣ ਤੱਦ ਵੀ ਡਰਨਾ ਜਾਂ ਘਬਰਾਉਣਾ ਨਹੀਂ ਚਾਹੀਦਾ, ਕਿਉਂਕਿ ਇਹ ਮਨ ਦਾ ਆਪਣਾ ਤਨਾਓ ਘੱਟ ਕਰਨ ਦਾ ਇਕ ਕੁਦਰਤੀ ਢੰਗ ਹੈ। ਨਾ ਹੀ ਬੁਰੇ ਸੁਪਨੇ ਕੋਈ ਅਪਸ਼ਗਨ ਹਨ ਤੇ ਨਾ ਹੀ ਚੰਗੇ ਜਾਂ ਮਾੜੇ ਭਵਿੱਖ ਦਾ ਪ੍ਰਤੀਕ।

ਆਓ ਅਸੀਂ ਸਾਰੇ ਸੁਪਨਿਆਂ ਦਾ ਆਨੰਦ ਮਾਣਨ ਦੀ ਕੋਸ਼ਿਸ਼ ਕਰੀਏ। ਸੋਹਣੇ ਸੁਪਨਿਆਂ ਨੂੰ ਸੋਚ ਕੇ ਅਤੇ ਡਰਾਉਣੇ ਸੁਪਨਿਆਂ ਤੋਂ ਉਠ ਕੇ [ਸ਼ੁਕਰ ਹੈ ਬਚ ਗਏ, ਖਰਾਬ ਪੇਪਰ ਤਾਂ ਸਿਰਫ ਸੁਪਨੇ ਚ ਹੀ ਸੀ, ਸੱਚੀ ਮੁੱਚੀ ਨਹੀਂ !] ●





ਸਿਹਤ ਵਿਗਿਆਨ

**ਹਰ ਰੋਜ ਸਾਡੇ ਹਾਜ਼ਮੇ ਨਾਲੋਂ ਵਧੇਰੇ ਅੰਕੜਿਆਂ ਦੀ ਸਾਡੇ 'ਤੇ ਬੰਬਾਰੀ ਹੁੰਦੀ ਹੈ, ਜਿਸ ਨਾਲ ਸਾਨੂੰ ਫਿਕਰਮੰਦੀ ਹੋ ਜਾਂਦੀ ਹੈ ਕਿ ਅਸੀਂ ਜਰੂਰੀ ਗੱਲਾਂ ਤੋਂ ਖੁੰਝ ਰਹੇ ਹਾਂ। ਅਸੀਂ ਕਿਵੇਂ**

# "ਸੂਚਨਾ ਚਿੰਤਾ" 'ਤੇ ਕਾਬੂ ਪਾਈਏ

ਅਨੁਵਾਦ : ਪ੍ਰੋ: ਮੇਘ

—ਰਿਚਰਡ ਸੋਲ ਵਰਮਨ

ਇਹ ਗੱਲ ਕਿਸੇ ਵੀ ਵੇਲੇ, ਕਿਤੇ ਵੀ ਵਾਪਰ ਸਕਦੀ ਹੈ। ਤੁਸੀਂ ਕਿਸੇ ਪੀਣ ਵਾਲੀ ਮਹਿਫਲ 'ਚ ਹੋ ਅਤੇ ਕੋਈ ਕਿਸੇ ਅਜਿਹੇ ਨਾਂਅ ਦਾ ਜਿਕਰ ਕਰ ਦਿੰਦਾ ਹੈ ਜੋ ਪ੍ਰਸਿੱਧ ਜਾਪਦਾ ਹੈ। ਤੁਸੀਂ ਆਪਣਾ ਸਿਰ ਇਸ ਤਰਾਂ ਹਿਲਾਉਣ ਲੱਗ ਪੈਂਦੇ ਹੋ ਜਿਵੇਂ ਜਾਣਦੇ ਹੋਵੋ, ਪਰ ਤੁਹਾਡੀ ਜਾਣਕਾਰੀ ਵਿਚ ਉਸ ਨਾਂਅ ਦਾ ਇਕੋ ਇਕ ਬੰਦਾ ਤੁਹਾਡਾ ਦੰਦਸਾਜ ਹੁੰਦਾ ਹੈ। ਤੁਸੀਂ ਘਰ ਹੁੰਦੇ ਹੋ, ਅਤੇ ਢਹੂ ਜਿਹੇ ਰੌਂਅ ਵਿਚ ਹੋ ਕਿਉਂਕਿ ਤੁਹਾਨੂੰ ਆਪਣੇ ਵੀ. ਸੀ. ਆਰ, ਵਿਚ ਲੱਗੇ ਸਾਰੇ ਬਟਨਾਂ ਦੀ ਕਾਰਕਰਦਗੀ ਬਾਰੇ ਜਾਣਕਾਰੀ ਨਹੀਂ । ਤੁਸੀਂ ਕੰਮ 'ਚ ਲੱਗੇ ਹੋ ਅਤੇ ਉਚੀ ਤਕਨੀਕ ਵਾਲੇ ਟੈਲੀਫੋਨ 'ਤੇ ਕੋਈ ਸੰਦੇਸ਼ ਅੱਗੇ ਭੇਜਣਾ ਹੈ, ਪਰ ਤੁਹਾਨੂੰ ਧੁੰਦਲਾ ਜਿਹਾ ਵੀ ਚੇਤਾ ਨਹੀਂ ਕਿ ਕਿਵੇਂ ਭੇਜਿਆ ਜਾਵੇ।

ਸਮਾਜ ਵਿਚ ਨਿਭਣ ਲਈ ਸਾਨੂੰ ਗਿਆਨ ਦਾ ਅਜਿਹਾ ਭੰਡਾਰ ਸਮੋਣਾ ਪੈਂਦਾ ਹੈ ਜੋ ਹਰ ਮਿੰਟ ਪਸਰ ਰਿਹਾ ਹੈ। ਇਸ ਹਾਲਤ ਨੂੰ ਨਜਿੱਠਣ ਵੇਲੇ ਸਾਡੇ ਅੰਦਰ "ਸੂਚਨਾ ਚਿੰਤਾ" ਉਤਪੰਨ ਹੋ ਸਕਦੀ ਹੈ - ਇਹ ਫਿਕਰਮੰਦੀ: ਜੋ ਅਸੀਂ ਸਮਝਦੇ ਹਾਂ ਅਤੇ ਜੋ ਅਸੀਂ ਸੋਚਦੇ ਹਾਂ ਕਿ ਸਾਨੂੰ ਸਮਝਣਾ ਚਾਹੀਦਾ ਹੈ-ਵਿਚਕਾਰ ਦਿਨੋ ਦਿਨ ਵਧਦੇ ਪਾੜੇ ਬਾਰੇ ਹੁੰਦੀ ਹੈ। ਅੰਕੜਿਆਂ ਤੇ ਗਿਆਨ ਵਿਚਕਾਰਲਾ ਇਹ ਪਾੜਾ ਅਸਗਾਰ ਹੁੰਦਾ ਹੈ।

ਸੂਚਨਾ ਨੂੰ ਨਜਿੱਠਣਾ ਤੁਹਾਡੀ ਜਿੰਦਗੀ ਵਿਚ ਸਮੱਸਿਆ ਬਣ ਸਕਦਾ ਹੈ ਜੇਕਰ ਤੁਸੀਂ :

- ਹਰ ਵੇਲੇ ਅਜਿਹੀਆਂ ਗੱਲਾਂ ਕਰਦੇ ਰਹਿੰਦੇ ਹੋ ਕਿ ਜੋ ਕੁਝ ਵਾਪਰ ਰਿਹੈ ਹੈ, ਤੁਸੀਂ ਉਸ ਨਾਲ ਕਦਮ ਮਿਲਾ ਕੇ ਨਹੀਂ ਚੱਲ ਰਹੇ।
- ਇਉਂ ਸੋਚਦੇ ਹੋ ਕਿ ਤੁਹਾਡੇ ਨਾਲ ਦਾ ਵਿਅਕਤੀ ਉਹ ਸਭ ਕੁਝ ਸਮਝਦਾ ਹੈ ਜੋ ਤੁਸੀਂ ਨਹੀਂ ਸਮਝਦੇ।
- ਇਉਂ ਕਹਿਣ ਤੋਂ ਬਹੁਤ ਡਰਦੇ ਹੋ ਜਾਂ ਘਬਰਾਉਂਦੇ ਹੋ ਕਿ "ਮੈਨੂੰ ਨਹੀਂ ਪਤਾ"
- ਅਜਿਹੀਆਂ ਖਬਰਾਂ ਵੱਲ ਲੋੜੋਂ ਵੱਧ ਧਿਆਨ ਦਿੰਦੇ ਹੋ ਜਿਹਨਾਂ ਦਾ ਤੁਹਾਡੇ ਜੀਵਨ 'ਤੇ ਕੋਈ ਪ੍ਰਭਾਵ ਨਹੀਂ ।

ਸਾਡੇ ਮਨ 'ਤੇ ਸੂਚਨਾ ਪ੍ਰਾਪਤ ਕਰਨ ਦਾ ਭੂਤ ਸਵਾਰ ਹੁੰਦਾ ਹੈ ਕਿਉਂਕਿ ਸਾਨੂੰ ਲਗਦਾ ਹੈ ਕਿ ਸੂਚਨਾ ਦੀ ਬਹੁਤਾਤ ਦਾ ਅਰਥ ਹੈ ਬਹੁਤ ਸ਼ਕਤੀ । ਪਰ ਜਿਉਂ ਜਿਉਂ ਸੂਚਨਾ ਪੁਚਾਉਣ ਵਾਲੀ ਤਕਨਾਲੋਜੀ [ਫੋਟੋ-ਉਤਾਰਾ ਕਰਨ ਵਾਲੇ, ਕਮਪਿਊਟਰ, ਫੈਕਸ ਮਸ਼ੀਨਾਂ] ਤਕ ਸਾਡੀ ਪਹੁੰਚ ਬਣਦੀ ਜਾ ਰਹੀ ਹੈ, ਤਿਉਂ ਤਿਉਂ ਇਸ ਸੂਚਨਾ ਨੂੰ ਸਮੇਟਣ ਦੀ ਸੰਭਾਵਨਾ ਅਪਹੁੰਚ ਬਣ ਜਾਂਦੀ ਹੈ। ਇਹ ਇਸ ਤਰਾਂ ਹੈ ਜਿਵੇਂ ਕਿਤੇ ਅਸੀਂ ਕਿਸੇ ਅਜਿਹੀ ਲੀਹ ਦੇ ਬਿਲਕੁਲ ਪਿੱਛੇ ਹੋਈਏ ਜੋ ਲੋਹੜਿਆਂ ਦੀ ਰਫਤਾਰ ਨਾਲ ਅੰਕੜੇ ਕੱਢੀ ਜਾ ਰਹੀ ਹੋਵੇ। ਅਤੇ ਇਸ ਤਰਦੀ ਲੀਹ ਨੂੰ ਬੰਦ ਕਰਨ ਵਾਲਾ ਕੋਈ ਬਟਨ ਨਾ ਹੋਵੇ।

ਇਸ ਅੰਬਾਰ ਨੇ ਅੰਕੜਿਆਂ ਤੇ ਸੂਚਨਾ, ਤੱਥਾਂ ਤੇ ਗਿਆਨ ਵਿਚਕਾਰਲੇ ਮਹੱਤਵਪੂਰਨ ਨਿਖੇੜੇ ਨੂੰ ਧੁੰਦਲਾ ਪਾਉਣਾ ਸ਼ੁਰੂ ਕਰ ਦਿਤਾ ਹੈ। ਜਿਸਨੂੰ ਸੂਚਨਾ ਕਿਹਾ ਜਾਂਦਾ ਹੈ ਉਸ ਵਿਚੋਂ ਬਹੁਤਾ ਕੁਝ ਸਿਰਫ ਅਣਘੜ ਅੰਕੜੇ ਹੁੰਦੇ ਹਨ। ਜਦੋਂ ਅਸੀਂ ਇਸ ਗੱਲ ਨੂੰ ਸਮਝ ਲੈਂਦੇ ਹਾਂ, ਉਦੋਂ ਹੀ ਸੂਚਨਾ ਬਾਰੇ ਸਾਡੀ ਚਿੰਤਾ ਘਟਦੀ ਹੈ। ਅੰਕੜਿਆਂ ਦੇ ਹਮਲੇ ਤੋਂ ਰਾਖੀ ਲਈ ਹੇਠਲੇ ਢੰਗ ਤੇ ਰੁੱਖ ਅਪਣਾਉਣ ਦੀ ਕੋਸ਼ਿਸ਼ ਕਰੋ।

**ਇਸ ਗੱਲ ਨੂੰ ਸਵੀਕਾਰ ਕਰੋ ਕਿ ਅਜਿਹਾ ਕੁਝ ਹੈ ਜੋ ਤੁਹਾਨੂੰ ਸਮਝ ਨਹੀਂ ਪਵੇਗਾ।**

ਸਾਨੂੰ ਬਹੁਤਿਆਂ ਨੂੰ ਬਚਪਨ ਤੋਂ ਹੀ, ਘੱਟੋ ਘੱਟ ਅਸਿੱਧੇ ਤੌਰ ਤੇ, ਇਹ ਸਿਖਾਇਆ ਆਂਦਾ ਹੈ ਕਿ ਅਗਿਆਨ-

ਤਾ ਨੂੰ ਕਦੇ ਵੀ ਸਵੀਕਾਰ ਨਾ ਕਰੋ । ਸਾਰਿਆਂ ਨੇ ਹੀ ਮਾਪਿਆਂ ਦੀਆਂ ਇਹ ਝਿੜਕਾਂ ਸੁਣ ਰੱਖੀਆਂ ਹਨ ਕਿ ਮੂੰਹ ਖੋਲ੍ਹਣ ਅਤੇ ਆਪਣੀ ਮੂਰਖਤਾ ਬਾਰੇ ਸਭ ਸ਼ੰਕੇ ਦੂਰ ਕਰ ਦੇਣ ਨਾਲੋਂ, ਮੂੰਹ ਬੰਦ ਰੱਖਣਾ ਅਤੇ ਮੂਰਖ ਲੱਗਣਾ ਚੰਗਾ ਹੈ ।"

ਇਹ ਗੱਲ ਲਗਭਗ ਸਰਬ-ਵਿਆਪਕ ਅਸੁਰੱਖਿਆ ਦੇ ਅਹਿਸਾਸ 'ਚੋਂ ਪੈਦਾ ਹੁੰਦੀ ਹੈ ਕਿ ਜੇ ਅਸੀਂ ਕੋਈ ਗੱਲ ਨਹੀਂ ਸਮਝਦੇ , ਤਾਂ ਅਸੀਂ ਕਿਸੇ ਨਾ ਕਿਸੇ ਤਰ੍ਹਾਂ ਨੀਵੇਂ ਪੱਧਰ ਦੇ ਮਨੁੱਖ ਹਾਂ । ਨਤੀਜੇ ਵਜੋਂ, ਅਸੀਂ ਡਰਦੇ ਰਹਿੰਦੇ ਹਾਂ ਕਿ ਸਾਡੀ ਅਗਿਆਨਤਾ ਦਾ ਪਤਾ ਨਾ ਲੱਗ ਜਾਵੇ ਅਤੇ ਅਸੀਂ ਆਪਣੀ ਸਾਰੀ ਜ਼ਿੰਦਗੀ ਸੰਸਾਰ ਨੂੰ ਮੂਰਖ ਬਨਾਉਣ ਦੀ ਕੋਸ਼ਿਸ਼ ਵਿਚ ਗੁਜਾਰ ਦਿੰਦੇ ਹਾਂ । ਜੇ ਅਸੀਂ ਕੁਝ ਲੁਕੋਣ ਦੀ ਥਾਂ ਆਪਣੀ ਅਗਿਆਨਤਾ ਨੂੰ ਸਿੱਖਣ ਲਈ ਪ੍ਰੇਰਣਾ ਵਜੋਂ ਵਰਤਣ ਲੱਗ ਪਈਏ, ਤਾਂ ਸੂਚਨਾ ਚਿੰਤਾ ਨਹੀਂ ਰਹੇਗੀ ।

ਜੋ ਕੁਝ ਤੁਸੀਂ ਨਹੀਂ ਜਾਣਦੇ , ਉਸ ਨੂੰ ਤੁਹਾਡੀ ਉਤਸੁਕਤਾ ਜਗਾਉਣ ਦਿਓ । ਜੋ ਤੁਸੀਂ ਨਹੀਂ ਸਮਝਦੇ ਉਸ ਤੇ ਕਦੇ ਵੀ ਸਿਰ ਨਾ ਮਾਰੋ । ਸ਼ੀਸ਼ੇ ਸਾਹਮਣੇ ਇਹ ਕਹਿਣ ਦਾ ਅਭਿਆਸ ਕਰੋ "ਕੀ ਤੁਸੀਂ ਇਹ ਸਪਸ਼ਟ ਕਰੋਗੇ ?" ਜਾਂ "ਮੈਨੂੰ ਪੱਕਾ ਪਤਾ ਨਹੀਂ ਕਿ ਜੋ ਕੁਝ ਤੁਸੀਂ ਕਹਿ ਰਹੇ ਹੋ ਉਹ ਮੈਂ ਸਮਝਦਾ ਵੀ ਹਾਂ ਜਾਂ ਨਹੀਂ ।" ਆਪਣੇ ਆਪ ਨੂੰ ਨਾ ਜਾਣਨ ਦੀ ਆਗਿਆ ਦੇ ਕੇ ਤੁਸੀਂ ਇਸ ਡਰ 'ਤੇ ਕਾਬੂ ਪਾ ਲੈਂਦੇ ਹੋ ਕਿ ਤੁਹਾਡੀ ਅਗਿਆਨਤਾ ਦਾ ਪਤਾ ਲੱਗ ਜਾਵੇਗਾ। ਸਿੱਖਣ ਲਈ ਜਰੂਰੀ ਜਿਗਿਆਸਾ ਇਸ ਡਰ ਤੋਂ ਉਚੇ ਉੱਠਣ 'ਤੇ ਹੀ ਪਣਪਦੀ ਹੈ ।

**ਸੂਚਨਾ ਨੀਤੀ ਘੜੋ :**

ਮੈਨੂੰ ਇਹ ਭਰਮ ਲਗਦਾ ਹੈ ਕਿ ਛਾਂਟਣ ਲਈ ਜਿੰਨੀਆਂ ਚੀਜਾਂ ਬਹੁਤੀਆਂ ਹੋਣ, ਤੁਹਾਨੂੰ ਓਨੀ ਹੀ ਆਜਾਦੀ ਹੁੰਦੀ ਹੈ । ਜੋ ਕੋਈ ਕਿਸੇ ਚੀਨੀ ਹੋਟਲ ਵਿਚ ਲੰਮੀ ਭੋਜਨ ਸੂਚੀ ਵੇਖ ਕੇ ਘਬਰਾ ਗਿਆ ਹੋਵੇ, ਉਹ ਇਸ ਗੱਲ ਨੂੰ ਚੰਗੀ ਤਰਾਂ ਸਮਝ ਜਾਵੇਗਾ । ਜੇ ਤੁਸੀਂ ਇਕ ਵਾਰ ਗਾਂ ਦੇ ਮਾਸ ਜਾਂ ਸਮੁੰਦਰੀ ਖੁਰਾਕ ਦੀ ਥਾਂ ਚੂਚੇ ਬਾਰੇ ਨਿਰਣਾ ਲੈ ਵੀ ਲਵੋ, ਤਾਂ ਵੀ ਅਜੇ ਤੁਸੀਂ ਕਿੰਨੇ ਹੀ ਹੋਰ ਫੈਸਲੇ ਲੈਣੇ ਹੁੰਦੇ ਹਨ । ਤੁਸੀਂ ਨਾਲ ਸਬਜੀ ਲੈਣੀ ਹੈ ਜਾਂ ਬਦਾਮ ? ਅਖਰੋਟ, ਪਿਸਤਾ ਜਾਂ ਦਾਖਾਂ ? ਮਸਾਲੇ ਵਾਲੇ ਲੈਣੇ ਹਨ ਜਾਂ ਨਿਰੋਲ ? ਬਹੁਤੀ ਛਾਂਟ-ਛਟਾਈ ਬਹੁਤੀ ਚਿੰਤਾ ਪੈਦਾ ਕਰਦੀ ਹੈ । ਬਹੁਤੀ ਛਾਂਟ-ਛਟਾਈ ਬਹੁਤੀ ਚਿੰਤਾ ਪੈਦਾ ਕਰਦੀ ਹੈ। ਜਿੰਨੀ ਚੋਣ ਘਟਾ ਲਵੋ; ਉਨਾਂ ਹੀ ਗਲਤ ਚੋਣ ਦਾ ਡਰ ਘਟ ਜਾਵੇਗਾ ।

ਆਪਣੇ ਜੀਵਨ ਵਿਚ ਉਹਨਾਂ ਖੇਤਰਾਂ ਦੀ ਨਿਸ਼ਾਨਦੇਹੀ ਕਰ ਲਵੋ, ਜੋ ਤੁਹਾਡੇ ਲਈ ਸਭ ਤੋਂ ਵੱਧ ਚਿੰਤਾ-ਜਨਕ ਹਨ। ਉਦਾਹਰਣ ਵਜੋਂ, ਇਹ ਹੋ ਸਕਦੇ ਹਨ ਡਾਕਟਰੀ [ਡਾਕਟਰਾਂ ਨਾਲ ਗੱਲ ਕਰਨੀ], ਵਿੱਤੀ, [ਬੈਂਕਾਂ ਨਾਲ ਵਿਹਾਰ, ਗਿਰਵੀ, ਬੀਮਾ, ਟੈਕਸ ਦੇ ਫਾਰਮ, ਕਰਜੇ ਦੀਆਂ ਅਰਜੀਆਂ] ਜਾਂ ਇਲੈਕਟ੍ਰੌਨਿਕ [ਸਮਾਨ ਖਰੀਦਣਾ ਤੇ ਚਲਾਉਣਾ]। ਮੱਦਾਂ ਦੀ ਇਕ ਤੋਂ ਦਸ ਤਕ ਦਰਜਾ ਬੰਦੀ ਕਰ ਲਵੋ । ਸਿਰਫ ਸੂਚੀ ਬਣਾਉਣ ਨਾਲ ਹੀ ਸ਼ਾਇਦ ਤੁਸੀਂ ਘੱਟ ਚਿੰਤਾਤੁਰ ਹੋ ਜਾਵੋਗੇ ।

ਫਿਰ ਨਿਰਣਾ ਕਰੋ ਕਿ ਕਿਹਨਾਂ ਖੇਤਰਾਂ 'ਤੇ ਕਾਬੂ ਪਾਉਣ ਵਾਲਾ ਹੈ ਅਤੇ ਕਿੰਨਾਂ 'ਤੇ ਨਹੀਂ । ਉਦਾਹਰਨ ਵਜੋਂ, ਤੁਸੀਂ ਇਹ ਨਿਰਨਾ ਲੈ ਸਕਦੇ ਹੋ ਕਿ ਟੈਕਸ ਫ਼ਾਰਮ-ਭਰਨ 'ਤੇ ਮੁਹਾਰਤ ਹਾਸਲ ਕਰਨ ਨਾਲੋਂ, ਤੁਹਾਡੇ ਟੈਕਸ ਦਾ ਹਿਸਾਬ-ਕਿਤਾਬ ਲਾਉਣ ਲਈ ਕਿਸੇ ਲੇਖਾਕਾਰ ਨੂੰ ਪੈਸੇ ਦੇ ਦਿਓ ।

ਉਹਨਾਂ ਮੱਦਾਂ ਦੇ ਮਾਮਲੇ ਵਿਚ, ਜਿਹਨਾਂ ਬਾਰੇ ਤੁਹਾਡੇ ਵਧੇਰੇ ਸੂਚਨਾ ਪ੍ਰਾਪਤ ਕਰਨ ਦੀ ਲੋੜ ਹੋਵੇ, ਸਿੱਖਣ ਦਾ ਉਹੀ ਢੰਗ ਅਪਨਾਓ । ਨਿਜੀ ਤੌਰ ਤੇ, ਮੈਂ ਹੋਰਾਂ ਵਿਅਕਤੀਆਂ ਨਾਲ ਗੱਲਾਂ ਕਰਕੇ ਵਧੇਰੇ ਸਿਖਦਾ ਹਾਂ, ਪਰ ਲੋਕ ਵੱਖ ਵੱਖ ਢੰਗਾਂ ਨਾਲ ਸਿੱਖਦੇ ਹਨ - ਕਿਤਾਬਾਂ ਪੜ੍ਹਕੇ, ਸਿਖਲਾਈ ਪ੍ਰਾਪਤ ਕਰਕੇ, ਕਿਸੇ ਹੋਰ ਨੂੰ ਪੁੱਛਕੇ, ਜਾਂ ਸਿਰਫ ਖੁਦ ਤਜਰਬੇ ਕਰਕੇ ।

**ਜਿਹਨਾਂ ਮਾਮਲਿਆਂ ਬਾਰੇ ਤੁਸੀਂ ਸੋਚਦੇ ਹੋ ਕਿ ਤੁਹਾਨੂੰ ਰੁਚੀ ਲੈਣੀ ਚਾਹੀਦੀ ਹੈ ਅਤੇ ਜਿਹਨਾਂ 'ਚ ਤੁਹਾਨੂੰ ਸਚਮੁੱਚ ਰੁਚੀ ਹੈ-ਇਹਨਾਂ ਨੂੰ ਨਿਖੇੜ ਲਵੋ ।**

ਕਈ ਵਾਰ ਕਿਸੇ ਦੋਸ਼ ਦੇ ਅਹਿਸਾਸ ਜਾਂ ਹੈਸੀਅਤ-ਪ੍ਰਾਪਤੀ ਦੀ ਲਾਲਸਾ 'ਚੋਂ ਪੈਦਾ ਹੋਈ ਰੁਚੀ ਅਤੇ ਖਰੀ ਉਤ-ਸੁਕਤਾ ਚੋਂ ਪੈਦਾ ਹੋਈ ਰੁਚੀ 'ਚ ਨਿਖੇੜਾ ਕਰਨਾ ਸੌਖਾ ਨਹੀਂ ਹੁੰਦਾ । ਇਹਨਾਂ ਸੁਆਲਾਂ ਦੇ ਉਤਰ ਦਿਓ । ਕੀ ਤੁਸੀਂ ਆਪਨਾ ਮਨ ਭਟਕਦੇ ਰਹਿਣ ਦੇ ਬਾਵਜੂਦ ਕਿਸੇ ਕਿਤਾਬ ਜਾਂ ਰਸਾਲੇ ਦੀ ਹਰ ਲਾਇਨ ਮਜਬੂਰੀ ਵਿਚ ਪੜ੍ਹਦੇ ਹੋ ? ਜੇ ਇਉਂ ਹੈ, ਕੀ ਤੁਸੀਂ ਇਹ ਸੋਚਕੇ ਪੜ੍ਹ ਰਹੇ ਹੁੰਦੇ ਹੋ ਕਿ ਇਸ ਤਰਾਂ ਇਕੱਠੀ ਕੀਤੀ ਸੂਚਨਾ ਨਾਲ ਕਿਸੇ ਸ਼ਰਾਬ ਦੀ ਪਾਰਟੀ ਵਿਚ ਤੁਹਾਡੀ ਟੌਹਰ ਬਣ ਜਾਵੇਗੀ ? ਕੀ ਤੁਸੀਂ ਫਿਕਚਰਾਂ ਬਾਰੇ ਰੀਵਿਊ ਪੜ੍ਹਨ ਤੋਂ ਪਿਛੋਂ ਆਪਣੀ ਰਾਇ ਬਦਲ ਲੈਂਦੇ ਹੋ ? ਜਦੋਂ ਕੋਈ ਦੂਰਦਰਸ਼ਨ ਦੇ ਕਿਸੇ ਵਿਦਿ-ਅਕ ਪ੍ਰੋਗਰਾਮ ਦਾ ਜ਼ਿਕਰ ਚਲਦਾ ਹੈ ਤਾਂ ਕੀ ਤੁਹਾਨੂੰ ਇਹ ਗੱਲ ਯਾਦ ਕਰਕੇ ਕਿ ਤੁਸੀਂ ਉਸ ਵੇਲੇ ਇਕ ਡਰਾਮਈ ਸੀਰੀਅਲ ਵੇਖ ਰਹੇ ਸੀ, ਔਖੀ ਹੋਣ ਲੱਗੀ ਪੈਂਦੀ ਹੈ ? ਕੀ ਤੁਸੀਂ ਹੋਰਾਂ ਦੀ ਹਾਜਰੀ ਵਿੱਚ ਹੀ ਸ਼ਾਸ਼ਤਰੀ ਸੰਗੀਤ ਸੁਣਦੇ ਹੋ ? ●





# R H ਫੈਕਟਰ ਦਾ ਭੂਤ

– ਡਾ: ਜੀਵਨ ਜੋਤ

'ਲੈ ਭੈਣ ਆਪੋ ਆਪਣੀ ਕਿਸਮਤ ਹੈ । ਰੱਬ ਨੇ ਸਾਰੇ-ਤਰ੍ਹਾਂ ਦੇ ਰੰਗ ਭਾਗ ਲਾਏ ਹਨ ਪਰ ਬਿਸ਼ਨੇ ਦੀ ਨੂੰਹ ਦੇ ਬੱਚਾ ਨਹੀਂ ਬਚਦਾ । ਵਿਚਾਰੀ ਦੇ ਇਕੋ ਕੁੜੀ ਹੈ ।... ਪਤਾ ਨਹੀਂ ਕੀਹਨੇ ਕੁਝ ਕਰਤਾ, ਬੱਸ ਬੱਚਾ ਘਾਟੇ ਹੀ ਚਲਾ ਜਾਂਦਾ ਹੈ । ਵਿਚਾਰੀ ਨਾਲ ਦੋ ਵਾਰ ਇਉਂ ਹੋ ਚੁਕੈ ।' ਪ੍ਰਕਾਸ਼ੋ ਬੋਲੀ । ਕੋਲ ਬੈਠੀ ਨਿਹਾਲ ਕੌਰ ਨੇ ਇਹ ਸੁਣਿਆ ਤਾਂ ਝੱਟ ਇਲਾਜ ਦੀ ਦੱਸ ਪਾਉਣ ਲਈ ਅਹੁੜੀ, 'ਚੱਲ ਮੈਂ ਚਲਾਂ ਤੇਰੇ ਨਾਲ, ਉਸ ਵਿਚਾਰੀ ਕੋਲ ।' ਤੇ ਫਿਰ ਨਿਹਾਲ ਕੁਰ ਨੇ ਉਸ ਨੂੰ ਬਾਬਿਆਂ ਦੀ ਦੱਸ ਪਾਈ ।...ਇਉਂ ਆਪੇ ਘਰ ਚਲ ਕੇ ਆਈ ਸਲਾਹ ਮੁਤਾਬਿਕ ਸੰਬੰਧਿਤ ਬਾਬਿਆਂ ਕੋਲ ਬਿਸ਼ਨੇ ਦੀ ਨੂੰਹ ਰਸਾਈ ਕਰਦੀ ਹੈ । ਸੁੱਖਾਂ ਚੜ੍ਹਾਈਆਂ ਜਾਂਦੀਆਂ ਹਨ । ਓਹੜ ਪੋਹੜ ਹੁੰਦੇ ਹਨ । ਬੱਚਾ ਠਹਿਰਦਾ ਹੈ ਪਰ ਸਿਰੇ ਨਹੀਂ ਚੜ੍ਹਦਾ । ਇਸੇ ਤਰ੍ਹਾਂ ਇਕ ਗੁਆਂਢਣ ਰਹੱਸ ਖੋਲਦੀ ਹੈ ਕਿ ਬੱਚਾ ਨਾ ਬਚਣ ਦਾ ਕਾਰਣ ਕਿਸੇ ਔਤ ਤੀਵੀਂ ਦਾ ਕੀਤਾ ਟੂਣਾ ਹੋ ਸਕਦਾ ਹੈ । ਉਸ ਦੀ ਨਸੀਹਤ ਮੁਤਾਬਿਕ ਦੁਖੀ ਔਰਤ ਸੱਤਾਂ ਖੂਹਾਂ ਦਾ ਪਾਣੀ ਲੈ ਕੇ ਪਿੰਡ ਦੀ ਪਹੀ 'ਚ ਨਹਾਉਂਦੀ ਹੈ ਅਤੇ ਆਉਣ ਲੱਗਿਆਂ ਉੱਥੇ ਦੀਵਾ ਬਾਲ ਕੇ ਰੱਖਦੀ ਹੈ । ਇਹ ਉਪਰਾਲਾ ਵੀ ਓੜਕ ਨਿਸਫਲ ਹੋ ਜਾਂਦਾ ਹੈ (Premature Birth ਜਾਂ Abortion) ਬੱਚੇ ਦੇ ਵਾਰ ਵਾਰ ਘਾਟੇ ਜਾਣ ਜਾਂ ਗਰਭ-ਪਾਤ ਹੋਣ, ਜਾਇਦਾਦ ਦਾ ਵਾਰਿਸ ਪੈਦਾ ਨਾ ਕਰ ਸਕਣ ਕਾਰਣ ਤੇ ਤਾਹਨੇ ਮਿਹਣੇ ਸੁਣਦਿਆਂ ਨਿੰਮੋਝੂਣ ਹੋਈ ਬਿਸ਼ਨੇ ਦੀ ਨੂੰਹ ਨੂੰ ਪਿੰਡ 'ਚ ਲੱਗੇ ਕੈਂਪ ਤੇ ਆਈ ਇਕ ਡਾਕਟਰਨੀ ਨੇ ਕੁਝ ਟੈਸਟ ਕਰਾਉਣ ਦੀ ਸਲਾਹ ਦਿਤੀ । ਸਭ ਪਾਸਿਓਂ ਨਿਰਾਸ਼ ਪ੍ਰੇਸ਼ਾਨ ਘਰਦਿਆਂ ਨੇ ਦੱਸੇ ਗਏ ਟੈਸਟ ਕਰਵਾਏ । ਹੁਣ ਸੁਆਲ ਉਠਦਾ ਹੈ ਕੀ ਉਹ ਕੁਲਹਿਣੀ ਸੀ ? ਕੀ ਉਸ ਉਪਰ ਕਿਸੇ ਔਤ ਤੀਵੀਂ ਦੇ ਕੀਤੇ ਟੂਣਿਆਂ ਦਾ ਸਾਇਆ ਸੀ ? ਕੀ ਬਾਬਿਆਂ ਦੇ ਓਹੜ ਪੋਹੜ ਅਜੇਹੇ ਵੇਲੇ ਕਾਰਗਰ ਹੋ ਸਕਦੇ ਹਨ ?.........

ਸਮਝਦਾਰ ਡਾਕਟਰ ਜਾਣਦੇ ਹਨ ਕਿ ਇਹੋ ਜਿਹਾ ਕੁਝ ਨਹੀਂ ਹੁੰਦਾ ਸਗੋਂ ਬਿਮਾਰੀਆਂ ਜਾਂ ਨੁਕਸ ਹੁੰਦੇ ਹਨ ਜਿੰਨ੍ਹਾਂ ਕਰਕੇ ਬੱਚਾ ਵਾਰ ਵਾਰ ਗਿਰਦਾ ਹੈ ਜਾਂ ਘਾਟੇ ਜਾਂਦਾ ਹੈ । ਇਸ ਦਾ ਕਾਰਣ ਖੂਨ ਦੀ ਮਾਤਰਾ ਯਾਨੀ ਹੈਮੋਗਲੋਬਿਨ (ਲਾਲ ਰਕਤਾਣੂ ਜੋ ਹਵਾ ਚੋਂ ਆਕਸੀਜਨ ਲੈ ਕੇ ਫੇਫੜਿਆਂ ਰਾਹੀਂ ਸਾਰੇ ਤੰਤੂਆਂ ਨੂੰ ਪਹੁੰਚਾਉਂਦੇ ਹਨ) ਦੀ ਕਮੀ ਜਾਂ ਕੁਝ ਵਿਸ਼ੇਸ਼ ਬਲੱਡ ਗਰੁੱਪਾਂ ਵਿਚਲੀ ਕਜੋੜਤਾ ਹੋ ਸਕਦੀ ਹੈ । ਉਦਾਹਰਣ ਵਜੋਂ ਉੱਕਤ ਲੜਕੀ ਦਾ ਬਲੱਡ ਗਰੁੱਪ ਓ ਨੈਗੇਟਿਵ, ਅਤੇ ਘਰ ਵਾਲੇ ਦਾ ਬਲੱਡ ਗਰੁੱਪ ਏ ਪਾਜ਼ੇਟਿਵ ਨਿਕਲਿਆ । ਡਾਕਟਰਨੀ ਨੂੰ ਉਸ ਨੇ ਇਹ ਵੀ ਦੱਸਿਆ ਕਿ ਪਹਿਲੀ ਕੁੜੀ ਦਾ ਜਨਮ ਘਰੇ ਹੀ, ਬਿਨ੍ਹਾਂ ਕਿਸੇ ਡਾਕਟਰ ਜਾਂ ਦੁਆਈ ਦੇ ਹੋ ਗਿਆ ਸੀ । ਉਸ ਤੋਂ ਬਾਦ ਅਜੇਹੀ ਅਹੁਰ ਪਈ ਬੱਚੇ ਬਚਣੋਂ ਹਟ ਗਏ । ਬੱਚੀ ਦਾ ਖੂਨ ਵੀ ਟੈਸਟ ਕਰਵਾਇਆ ਗਿਆ । ਖੂਨ ਦਾ ਗਰੁੱਪ ਏ ਪਾਜ਼ੇਟਿਵ ਸੀ । ਮਸਲਾ ਸਾਫ ਸੀ ।

ਅੱਡ ਅੱਡ ਬੰਦਿਆਂ ਵਿੱਚ ਵਖਰੇ ਵਖਰੇ ਖੂਨ ਗਰੁੱਪ ਹੁੰਦੇ ਹਨ । ਖੂਨ ਵਿੱਚ ਇਕ ਹੋਰ **R H** ਫੈਕਟਰ......... ਵੀ ਪਾਇਆ ਜਾਂਦਾ ਹੈ । ਇਹ ਫੈਕਟਰ ਸਾਰੇ ਪ੍ਰਾਣੀਆਂ ਵਿਚ ਨਹੀਂ ਹੁੰਦਾ । ਜਿਸ ਵਿਚ ਇਹ ਹੋਵੇ ਉਸ ਨੂੰ **RH** ਪਾਜੇਟਿਵ ਕਹਿੰਦੇ ਹਨ ਅਤੇ ਦੂਸਰੇ ਪ੍ਰਾਣੀ ਦੇ ਖੂਨ ਨੂੰ **R H** ਨੈਗੇਟਿਵ ਗਿਣਿਆ ਜਾਂਦਾ ਹੈ । ਜੇ **R H** ਪਾਜ਼ੇਟਿਵ ਅਤੇ **R H** ਨੈਗੇਟਿਵ ਵਾਲੇ ਪ੍ਰਾਣੀਆਂ ਦੇ ਖੂਨ ਨੂੰ ਮਿਲਾ ਦਿੱਤਾ ਜਾਵੇ ਤਾਂ **RH** ਨੈਗੇਟਿਵ ਖੂਨ ਵਾਲੇ ਪ੍ਰਾਣੀ ਵਿਚ **R H** ਫੈਕਟਰ ਦੇ ਖਿਲਾਫ ਰੋਗਨਾਸ਼ਕ ਅੰਸ਼ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ । ਭਾਰਤ ਦੇ 80 ਪ੍ਰਤੀਸ਼ਤ ਲੋਕਾਂ ਵਿਚ **RH** ਫੈਕਟਰ ਪਾਇਆ ਜਾਂਦਾ ਹੈ । ਬਾਕੀ 20 ਪ੍ਰਤੀਸ਼ਤ ਇਸ ਤੋਂ ਬਿਨਾਂ ਹਨ । (ਇਹ ਪ੍ਰਤੀਸ਼ਤ ਮੋਟੇ ਅੰਦਾਜੇ ਤੇ ਅਧਾਰਿਤ ਹੈ ਕਿਉਂਕਿ ਸਾਰੀ ਜਨਤਾ ਦੇ ਖੂਨ ਦਾ ਸਰਵੇ ਨਹੀਂ ਕੀਤਾ ਗਿਆ)

ਉਪਰੋਕਤ ਕੇਸ ਵਿਚ ਮਾਂ ਦੇ ਖੂਨ ਦਾ ਗਰੁੱਪ **O** ਨੈਗੇਟਿਵ ਸੀ ਜਦੋਂ ਕਿ ਬੱਚੀ ਦਾ **A** ਪਾਜ਼ੇਟਿਵ (ਬਾਪ ਵਾਲਾ] ਬੱਚੀ ਦੇ ਜਨਮ ਉਪਰੰਤ, ਔਲ ਅੱਡ ਹੋਣ ਸਮੇਂ ਬੱਚੀ ਦਾ ਕੁਝ ਖੂਨ ਮਾਂ ਦੇ ਸਰੀਰ ਵਿਚ ਰਲ ਗਿਆ ਜਿਸ ਨਾਲ ਮਾਂ

ਦੇ ਸਰੀਰ 'ਚ ਰੋਗਨਾਸ਼ਕ ਅੰਸ਼ (Antibodies) ਪੈਦਾ ਹੋ ਗਏ। ਬੱਚੀ ਠੀਕ ਠਾਕ ਪੈਦਾ ਹੋ ਗਈ ਤੇ ਉਸਨੂੰ ਕੋਈ ਨੁਕਸਾਨ ਨਹੀਂ ਹੋਇਆ ਕਿਉਂਕਿ ਮਾਂ ਦੇ ਖੂਨ ਨੇ ਬੱਚੀ ਦੇ ਖੂਨ 'ਚ ਰਲ ਕੇ ਕੋਈ ਨੁਕਸਾਨ ਨਹੀਂ ਕੀਤਾ। ਕਿਉਂਕਿ ਪਹਿਲਾ ਬੱਚਾ ਹੋਣ ਕਾਰਣ ਮਾਂ ਦੇ ਖੂਨ ਵਿਚ ਅਜੇ ਰੋਗਨਾਸ਼ਕ ਅੰਸ਼ ਨਹੀਂ ਸਨ ਪਨਪੇ। ਪਰੰਤੂ ਅਗਲੀ ਵਾਰ ਗਰਭ ਠਹਿਰਣ ਬਾਅਦ ਮਾਂ ਦੇ ਸਰੀਰ ਵਿਚ ਪਹਿਲੇ ਗਰਭ ਤੋਂ ਪੈਦੇ ਹੋਏ ਰੋਗਨਾਸ਼ਕ ਅੰਸ਼ਾਂ ਨੇ ਔਲ ਰਾਹੀਂ ਦੂਸਰੇ ਗਰਭ ਵਿਚਲੇ ਬੱਚੇ ਦੇ ਖੂਨ ਵਿਚ ਰਲ ਕੇ ਲਾਲ ਕਣਾਂ ਨੂੰ ਤੋੜਨਾ ਸ਼ੁਰੂ ਕਰ ਦਿੱਤਾ ਅਤੇ ਬੱਚਾ ਘਾਟੇ [Premature Birth] ਚਲਾ ਗਿਆ। ਜਿਉਂ ਜਿਉਂ ਰੋਗਨਾਸ਼ਕ ਅੰਸ਼ਾਂ 'ਚ ਵਾਧਾ ਹੁੰਦਾ ਗਿਆ ਸਿਲਸਿਲੇਵਾਰ ਗਰਭ ਧਾਰਣ ਗਰਭਪਾਤ ਦੀ ਭੇਟ ਚੜਨ ਲੱਗੇ। R H ਨੈਗੇਟਿਵ ਅਤੇ R H ਪਾਜ਼ੇਟਿਵ ਫੈਕਟਰਾਂ ਦੀ ਬੇਮੇਲਤਾ ਦੀ 'ਕਸਰ' ਨੇ ਬਿਸ਼ਨੇ ਦੀ ਨੂੰਹ ਨੂੰ ਕਾਬੂ ਕੀਤਾ ਸੀ।

**ਕੀ ਇਸ 'ਕਸਰ' ਤੋਂ ਖਹਿੜਾ ਛੁਡਾਇਆ ਜਾ ਸਕਦਾ ਹੈ :**

ਖੁਸ਼ ਕਿਸਮਤੀ ਨਾਲ ਸਾਇੰਸ ਦੀ ਖੋਜ ਨੇ ਇਸ RH ਫੈਕਟਰ ਦੇ 'ਭੂਤ' ਨੂੰ ਵੱਸ ਵਿਚ ਕਰ ਲਿਆ ਹੈ। ਪਰੰਤੂ ਗੜਬੜ ਹੋਣ ਤੋਂ ਪਹਿਲਾਂ ਹੀ ਪਤੀ ਪਤਨੀ ਨੂੰ ਪੂਰਵ ਚੌਕਸੀ ਤੋਂ ਕੰਮ ਲੈਣਾ ਚਾਹੀਦਾ ਹੈ। ਜੇ ਹਰ ਪਹਿਲੇ ਬੱਚੇ ਦੇ ਗਰਭ ਧਾਰਣ ਸਮੇਂ ਮਾਂ ਦਾ ਖੂਨ ਟੈਸਟ ਕਰਵਾਇਆ ਜਾਵੇ। ਜੇ ਪਤਨੀ ਦਾ ਗਰੁਪ R H ਨੈਗੇਟਿਵ ਹੈ ਅਤੇ ਪਤੀ ਦਾ ਵੀ ਇਹੋ, ਤਾਂ ਮਸਲਾ ਹੱਲ ਹੈ। ਜੇ ਪਤੀ ਦਾ ਗਰੁੱਪ R H ਪੋਜ਼ੇਟਿਵ ਹੋਵੇ ਤਾਂ ਬੱਚਾ ਪੈਦਾ ਹੋਣ ਉਪਰੰਤ ਨਾੜੂਏ ਚੋਂ ਖੂਨ ਲੈ ਕੇ ਟੈਸਟ ਕੀਤਾ ਜਾਣਾ ਚਾਹੀਦਾ ਹੈ। ਜੇ ਬੱਚੇ ਦਾ ਖੂਨ ਮਾਂ ਨਾਲ ਰਲਦਾ ਹੈ ਯਾਨੀ R H ਨੈਗੇਟਿਵ ਹੈ ਤਾਂ ਕੋਈ ਫਿਕਰ ਵਾਲੀ ਗੱਲ ਨਹੀਂ ਪਰ ਜੇ ਬੱਚੇ ਦਾ ਖੂਨ ਗਰੁੱਪ RH ਪਾਜ਼ੇਟਿਵ ਨਿਕਲੇ ਤਾਂ ਖਤਰਾ ਸਾਹਮਣੇ ਖੜਾ ਹੈ। ਅਤੇ ਇਸ ਦਾ ਇਲਾਜ ਸਿਰਫ ਇਕ ਟੀਕਾ Anti-Dingetion ਹੈ [ਜਿਸਦੀ ਕੀਮਤ ਮਾਰਕਿਟ ਵਿਚ 500-600 ਰੁਪਏ ਹੈ]। ਇਸ ਟੀਕੇ ਦੀ ਵਰਤੋਂ ਬਾਅਦ ਨਾ ਤਾਂ ਕਿਸੇ ਸਾਧ ਸਿਆਣੇ ਕੋਲ ਜਾਣ ਦੀ ਜਰੂਰਤ ਹੈ ਅਤੇ ਨਾ ਹੀ ਪਹੇ 'ਚ ਸੱਤ ਖੂਹਾਂ 'ਚੋਂ ਪਾਣੀ ਨਾਲ ਨਹਾ ਕੇ ਚੌਰਾਹੇ 'ਚ ਦੀਵਾ ਜਗਾਉਣ ਦੀ। ਇਹ ਟੀਕਾ ਖੂਨ ਵਿਚ ਬਣੇ ਰੋਗਨਾਸ਼ਕ ਅੰਸ਼ਾਂ ਨੂੰ ਜਾਂ ਤਾਂ ਬਣਨ ਨਹੀਂ ਦੇਵੇਗਾ ਜਾਂ ਪਹਿਲਾਂ ਹੀ ਬਣ ਚੁੱਕਿਆਂ ਨੂੰ ਨਸ਼ਟ ਕਰ ਦੇਵੇਗਾ ਤਾਂ ਜੋ ਆਉਣ ਵਾਲੇ ਜਾਪੇ ਨੂੰ ਖਤਰਾ ਨਾ ਹੋਵੇ।

ਸੋ ਹਰ ਔਰਤ ਲਈ ਇਹ ਜਰੂਰੀ ਹੈ ਕਿ ਪਹਿਲੇ ਬੱਚੇ ਦੇ ਜਨਮ ਸਮੇਂ ਖੂਨ ਟੈਸਟ ਕਰਵਾਏ ਤੇ ਖੂਨ ਦਾ ਗਰੁੱਪRH ਨੈਗੇਟਿਵ ਨਿਕਲਣ ਦੀ ਸੂਰਤ ਵਿਚ, ਜਣੇਪਾ ਯੋਗ ਹਸਪਤਾਲ ਜਾਂ ਡਿਸਪੈਂਸਰੀ ਵਿਚ ਕੱਟੇ ਜਿੱਥੇ ਸੰਬੰਧਿਤ ਟੈਸਟ ਕਰਨ ਦੀ ਸੁਵਿਧਾ ਉਪਲਬਧ ਹੋਵੇ। ਤਾਂ ਜੋ ਸਾਰੇ ਟੈਸਟ ਕਰਵਾਉਣ ਬਾਅਦ, ਜਰੂਰਤ ਹੋਣ ਤੇ ਟੀਕਾ ਕਰਵਾਇਆ ਜਾ ਸਕੇ। ਇਹ ਟੀਕਾ ਜਣੇਪੇ ਦੇ ਛੇ ਘੰਟੇ ਬੀਤਣ ਤੋਂ ਪਹਿਲਾਂ ਪਹਿਲਾਂ ਲੱਗ ਜਾਣਾ ਚਾਹੀਦਾ ਹੈ। ਵੱਧ ਤੋਂ ਵੱਧ 72 ਘੰਟਿਆਂ ਤਕ ਬਿਨਾਂ ਨੁਕਸਾਨ ਉਠਾਇਆਂ ਇਹ ਟੀਕਾ ਹੋ ਚੁੱਕੇ ਨੁਕਸਾਨ ਨੂੰ ਰੋਕਣ ਲਈ ਵੱਧ ਜਾਂ ਘੱਟ ਅਸਮਰਥ ਹੁੰਦਾ ਹੈ। ਇਵੇਂ ਹੀ ਗਰਭਪਾਤ ਬਾਅਦ ਵੀ ਖੂਨ ਟੈਸਟ ਕਰਵਾ ਲੈਣਾ ਚਾਹੀਦਾ। ਜੇ ਟੀਕਾ ਪਹਿਲਾਂ ਨਾ ਲਾਇਆ ਹੋਵੇ ਤਾਂ ਗਰੁੱਪ ਨੈਗੇਟਿਵ ਹੋਣ ਦੀ ਸੂਰਤ 'ਚ ਟੀਕਾ ਲਗਵਾ ਲੈਣਾ ਚਾਹੀਦਾ ਹੈ।

**ਖੂਨ ਵਿਚ ਰੋਗਨਾਸ਼ਕ ਅੰਸ਼ਾਂ (Antibod!es) ਦੇ ਹੋਣ ਜਾਂ ਨਾ ਹੋਣ ਬਾਰੇ ਕਿਵੇਂ ਪਤਾ ਲਾਇਆ ਜਾਵੇ :**

ਕਿਸੇ ਵੀ ਇਸਤਰੀ ਰੋਗਾਂ ਦੇ ਮਾਹਿਰ ਡਾਕਟਰ ਨਾਲ ਸੰਪਰਕ ਕੀਤਾ ਜਾਵੇ। ਜਿਸ ਦੀ ਸਲਾਹ ਨਾਲ ਸੰਬੰਧਿਤ ਟੈਸਟ ਕਰਵਾਏ ਜਾ ਸਕਦੇ ਹਨ। ਇਨ੍ਹਾਂ ਟੈਸਟਾਂ ਰਾਹੀਂ ਰੋਗਨਾਸ਼ਕ ਅੰਸ਼ਾਂ ਬਣਨ ਅਤੇ ਉਨ੍ਹਾਂ ਦੇ ਵਧਣ ਦੀ ਮਾਤਰਾ ਦਾ ਵੀ ਪਤਾ ਲਾਇਆ ਜਾ ਸਕਦਾ ਹੈ। ਲੋੜ ਪੈਣ ਤੇ ਬੱਚੇ ਨੂੰ ਬਚਾਉਣ ਲਈ ਗਰਭ ਵਿਚ ਹੀ ਬੱਚੇ ਦਾ ਖੂਨ ਬਦਲਿਆ ਜਾ ਸਕਦਾ ਹੈ। ਤੇ ਬਣੇ ਰੋਗਨਾਸ਼ਕ ਅੰਸਾਂ ਦੀ ਮਾਤਰਾ ਅਨੁਸਾਰ ਗਰਭ ਦੌਰਾਨ ਹੀ ਮਾਂ ਨੂੰ ਟੀਕਾ ਲਾਇਆ ਜਾਂਦਾ ਹੈ। [ਕਦੇ ਕਦੇ ਪਹਿਲੇ ਗਰਭ ਦੌਰਾਨ ਵੀ ਬੱਚੇ ਦਾ ਖੂਨ ਬਦਲਣਾ ਪੈ ਸਕਦਾ ਹੈ] ਇਹ ਸਹੂਲਤਾਂ ਪੀ. ਜੀ. ਆਈ ਚੰਡੀਗੜ੍ਹ ਵਰਗੇ ਹਸਪਤਾਲਾਂ 'ਚ ਹੀ ਮੁਹੱਈਆ ਹੁੰਦੀ ਹੈ। ਸੋ ਬੇਮੇਲ ਖੂਨ ਦਾ ਵਿਗਾੜ ਪੈਦਾ ਹੋਣ ਤੋਂ ਬਾਅਦ ਮੁਸ਼ਕਲ ਹੱਲ ਤਾਂ ਹੋ ਸਕਦੀ ਹੈ, ਪਰ ਮਹਿੰਗੀ ਹੈ।

★

[ਨੋਟ : ਬੱਚਾ ਬਾਰ ਬਾਰ ਨਾ ਬਚਣ ਦੇ ਅਨੇਕਾਂ ਕਾਰਣ ਹਨ। ਇਸ ਲੇਖ ਵਿਚ ਸਿਰਫ ਇਕ ਕਾਰਨ ਹੀ ਵਿਚਾਰਿਆ ਗਿਆ ਹੈ। ਸਹੀ ਕਾਰਣ ਲੱਭਣ ਲਈ, ਯੋਗ ਡਾਕਟਰ ਦੀ ਸਲਾਹ ਨਾਲ ਟੈਸਟ ਕਰਵਾਉਣੇ ਜਰੂਰੀ ਹਨ]

[ਇਸਤਰੀਰੋਗ ਵਿਸ਼ੇਸ਼ੱਗ, ਮੈਡੀਕਲ ਕਾਲਜ, ਫਰੀਦਕੋਟ]





# 'ਪ੍ਰਦੂਸ਼ਨ ਦੇ ਆਧੁਨਿਕ ਸੋਮੇ

—ਅਮਰਜੀਤ ਗਰੇਵਾਲ

ਪੰਜਾਬ ਵਿਚ ਪਿਛਲੇ ਕੁਝ ਸਾਲਾਂ ਦੌਰਾਨ ਖੇਤੀ ਦਾ ਵਿਕਾਸ, ਏਥੋਂ ਦੀ ਜ਼ਮੀਨ, ਧਰਤੀ ਹੇਠਲੇ ਪਾਣੀ, ਵਾਤਾਵਰਣ, ਲੋਕਾਂ ਦੀ ਸਿਹਤ ਆਦਿ ਨੂੰ ਧਿਆਨ ਵਿਚ ਰੱਖੇ ਤੋਂ ਬਿਨਾਂ ਹੀ ਗੈਰ ਵਿਗਿਆਨਕ ਢੰਗ ਨਾਲ ਹੁੰਦਾ ਰਿਹਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਖੇਤੀ ਵਿਕਾਸ ਨੇ ਦੇਸ਼ ਨੂੰ ਅਨਾਜ ਉਤਪਾਦਨ ਵਿਚ ਸਵੈ ਨਿਰਭਰ ਤਾਂ ਬਣਾ ਦਿੱਤਾ ਪਰ ਪੰਜਾਬ ਦੀਆਂ ਜ਼ਮੀਨਾਂ ਦੀ ਉਪਜਾਇਕਤਾ, ਜ਼ਮੀਨੀ ਰਸਾਇਣ-ਚੱਕਰ, ਧਰਤੀ ਹੇਠਲੇ ਪਾਣੀ ਦੀ ਵਰਤੋਂ, ਮਿੱਟੀ ਦੀ ਸੈਲੀਨੇਸ਼ਨ ਅਤੇ ਬਾਇਓਟਿਕ ਰਿਸ਼ਤਿਆਂ ਉਪਰ ਜੋ ਵੀ ਭੈੜਾ ਪ੍ਰਭਾਵ ਪਿਆ ਉਹ ਕਿਸੇ ਦੀ ਵੀ ਚਿੰਤਾ ਨਾ ਬਣ ਸਕਿਆ।

ਪੰਜਾਬ ਵਿਚ ਮਨੁੱਖਾਂ, ਪਸ਼ੂਆਂ ਅਤੇ ਫਸਲਾਂ ਨੂੰ ਲੱਗਣ ਵਾਲੀਆਂ ਬੀਮਾਰੀਆਂ ਦਾ ਪ੍ਰਮੁੱਖ ਕਾਰਨ ਵੀ ਪੰਜਾਬ ਦੇ ਵਾਤਾਵਰਨ ਦੇ ਕੁਦਰਤੀ ਸੰਤੁਲਨ ਦਾ ਵਿਗਾੜ ਹੀ ਹੈ। ਸਾਧਾਰਨ ਹਾਲਤਾਂ ਵਿਚ ਜਿਥੇ ਕਿ ਲੋਕ, ਫਸਲਾਂ, ਜੰਗਲ, ਜੀਵ ਜੰਤੂ ਆਦਿ ਇਕ ਸੰਤੁਲਿਤ ਰਿਸ਼ਤੇ ਵਿਚ ਰਹਿੰਦੇ ਹਨ, ਓਥੇ ਫਸਲਾਂ ਨੂੰ ਕੀੜੇ-ਮਕੌੜੇ ਅਤੇ ਬਿਮਾਰੀਆਂ ਏਨੀਆਂ ਨਹੀਂ ਲੱਗਦੀਆਂ ਜਿੰਨੀਆਂ ਕਿ ਅੱਜ ਪੰਜਾਬ ਦੀਆਂ ਫਸਲਾਂ ਨੂੰ ਲੱਗਦੀਆਂ ਹਨ ਜਿਨ੍ਹਾਂ ਉਪਰ ਫੇਰ ਕਿਸਾਨਾਂ ਦਾ ਮਣਾਂ ਮੂੰਹ ਖਰਚਾ ਵੀ ਹੁੰਦਾ ਹੈ। ਇਸੇ ਤਰ੍ਹਾਂ ਅੱਜ ਅਸੀਂ ਦੇਖਦੇ ਹਾਂ ਕਿ ਚੂਹੇ ਸਾਡੀਆਂ ਫਸਲਾਂ ਅਤੇ ਜਮ੍ਹਾਂ ਕੀਤੇ ਅਨਾਜ ਦਾ ਬੇਹਿਸਾਬਾ ਨੁਕਸਾਨ ਕਰ ਰਹੇ ਹਨ। ਚੂਹਿਆਂ ਦੀ ਜਨਸੰਖਿਆ ਪਿਛਲੇ ਕੁਝ ਸਾਲਾਂ ਦੌਰਾਨ ਅਚਾਨਕ ਹੀ ਬਹੁਤ ਵਧ ਗਈ ਹੈ। ਇਹ ਇਸ ਲਈ ਕਿਉਂਕਿ ਇਹਨਾਂ ਨੂੰ ਖਾਣ ਵਾਲੇ ਪੰਛੀ, ਸੱਪ, ਬਿੱਲੀਆਂ ਅਤੇ ਨਿਓਲੇ ਬਹੁਤ ਘਟ ਗਏ ਹਨ। ਇਕੱਲੇ ਪੰਛੀਆਂ ਵਿਚੋਂ ਸ਼ਿਕਾਰੇ, ਬਾਜ ਉਕਾਬ ਅਤੇ ਉੱਲੂ ਹੀ ਚੂਹਿਆਂ ਨੂੰ ਖਾ ਕੇ ਇਹਨਾਂ ਦੀ ਗਿਣਤੀ ਨੂੰ ਕਾਬੂ ਹੇਠ ਰੱਖਦੇ ਸਨ। ਇਹ ਸਾਰੇ ਪੰਛੀ ਬੋਹੜਾਂ ਅਤੇ ਪਿੱਪਲਾਂ ਉਪਰ ਰਹਿੰਦੇ ਸਨ। ਪਰ ਅਸੀਂ ਤਾਂ ਪਿੰਡਾਂ ਵਿਚ ਬੋਹੜ ਅਤੇ ਪਿੱਪਲ ਤਕਰੀਬਨ ਖਤਮ ਹੀ ਕਰ ਦਿੱਤੇ ਹਨ ਜਿਸ ਕਾਰਨ ਇਹਨਾਂ ਚੂਹੇ ਖਾਣ ਵਾਲੇ ਪੰਛੀਆਂ ਦੀ ਗਿਣਤੀ ਵਿਚ ਵੀ ਉਸੇ ਹਿਸਾਬ ਨਾਲ ਕਮੀ ਆ ਗਈ ਹੈ। ਸੋ ਪੰਜਾਬ ਵਿਚ ਬੋਹੜਾਂ ਅਤੇ ਪਿੱਪਲਾਂ ਦੀ ਗਿਣਤੀ ਘਟ ਜਾਣ ਨਾਲ ਇਕ ਤਾਂ ਚੂਹਿਆਂ ਦੀ ਗਿਣਤੀ ਵਿਚ ਵਾਧਾ ਹੋਣ ਕਾਰਨ ਸਾਡਾ ਉਹਨਾਂ ਨੂੰ ਕਾਬੂ ਹੇਠ ਰੱਖਣ ਲਈ ਖਰਚਾ ਕਈ ਗੁਣਾਂ ਵਧ ਗਿਆ, (ਪਰ ਨੁਕਸਾਨ ਉਹ ਫੇਰ ਵੀ ਕਰ ਹੀ ਜਾਂਦੇ ਹਨ) ਅਤੇ ਦੂਸਰੇ ਪਿੱਪਲ ਅਤੇ ਬੋਹੜ ਜੋ ਪਿੰਡਾਂ ਦੇ ਵਾਤਾਵਰਣ ਨੂੰ ਸਾਫ ਸੁਥਰਾ ਅਤੇ ਸ਼ੁੱਧ ਰਖਦੇ ਸਨ, ਉਹ ਵੀ ਖਤਮ। ਇਹਨਾਂ ਰੁੱਖਾਂ ਦੇ ਪੱਤੇ ਕੁਝ ਇਸ ਤਰ੍ਹਾਂ ਦੇ ਹੁੰਦੇ ਹਨ ਕਿ ਇਕ ਵਿਗਿਆਨੀ ਦੇ ਅਨੁਮਾਨ ਅਨੁਸਾਰ ਇਕ ਬੋਹੜ 20 ਏਅਰ ਕੰਡੀਸ਼ਨਰਾਂ ਜਿੰਨਾਂ ਕੰਮ ਕਰਦਾ ਹੈ। ਫੇਰ ਇਹ ਰਾਤ ਵੇਲੇ ਵੀ ਕੁਝ ਅਕਸੀਜਨ ਪੈਦਾ ਕਰਦੇ ਹਨ। ਸੋ ਸਾਨੂੰ ਪੰਜਾਬ ਵਿਚ ਇਹਨਾਂ ਰੱਖਾਂ ਦੇ ਵਾਧੇ ਲਈ ਵੱਧ ਤੋਂ ਵੱਧ ਯਤਨ ਕਰਨ ਦੀ ਲੋੜ ਹੈ। ਕਿਸਾਨਾਂ ਵਿਚ ਅਜੇਹੀਆਂ ਗੱਲਾਂ ਦਾ ਪ੍ਰਚਾਰ ਇਸ ਲਈ ਘੱਟ ਕੀਤਾ ਜਾਂਦਾ ਹੈ ਤਾਂ ਜੋ ਦੁਆਈਆਂ ਬਨਾਉਣ ਜਾਂ ਵੇਚਣ ਵਾਲਿਆਂ ਨੂੰ ਕੋਈ ਆਰਥਕ ਘਾਟਾ ਨਾ ਪੈਣਾ ਸ਼ੁਰੂ ਹੋ ਜਾਵੇ। ਪੰਜਾਬ ਵਿਚ ਚੂਹਿਆਂ ਦੇ ਦੁਸ਼ਮਣਾਂ ਦੇ ਖਤਮ ਹੋ ਜਾਣ ਕਾਰਨ ਅਤੇ ਖੇਤਾਂ ਵਿਚ ਚੂਹਿਆਂ ਲਈ ਸਾਰਾ ਸਾਲ ਅਨਾਜ ਦੀ ਬਹੁਤਾਤ ਕਾਰਨ ਚੂਹਿਆਂ ਦੀਆਂ ਕਈ ਨਵੀਆਂ ਕਿਸਮਾਂ ਵੀ ਪੰਜਾਬ ਵਿਚ ਆ ਗਈਆਂ ਹਨ। ਇਹ ਚੂਹੇ ਹੁਣ ਪੰਜਾਬ ਵਿਚ ਕਿਸਾਨਾਂ ਦੇ ਸ਼ੇਅਰ ਹੋਲਡਰ ਬਣ ਗਏ ਹਨ। ਇਕ ਅਨੁਮਾਨ ਅਨੁਸਾਰ ਪੰਜਾਬ ਵਿਚ ਇਹ ਇਕੱਲੇ ਚੂਹੇ ਹੀ 10 ਪ੍ਰਤੀਸ਼ਤ ਕਣਕ ਅਤੇ ਚੌਲ, 20 ਪ੍ਰਤੀਸ਼ਤ ਮੂੰਗਫਲੀ ਅਤੇ ਢਾਈ ਪ੍ਰਤੀਸ਼ਤ ਕਮਾਦ ਹਰ ਸਾਲ ਨਸ਼ਟ ਕਰ ਦਿੰਦੇ ਹਨ ਜਾਂ ਖਾ ਜਾਂਦੇ ਹਨ। ਫੇਰ ਜਦੋਂ ਅਸੀਂ ਇਹਨਾਂ ਚੂਹਿਆਂ ਨੂੰ ਮਾਰਨ ਲਈ ਜ਼ਹਿਰਾਂ ਦੀ ਵਰਤੋਂ ਕਰਦੇ ਹਾਂ ਤਾਂ ਉਹ ਸਾਡੇ ਦੋਸਤ ਪੰਛੀਆਂ ਉਪਰ ਵੀ ਭੈੜਾ ਅਸਰ ਪਾਉਂਦੀਆਂ ਹਨ। ਚੂਹਿਆਂ ਦੇ ਨਾਲ ਨਾਲ ਕਈ ਪਰਜੀਵੀ ਪੰਛੀ ਜਿਵੇਂ ਕਿ ਤੋਤੇ ਆਦਿ ਵੀ ਇਸੇ ਲਈ ਵਧ ਗਏ ਹਨ ਕਿਉਂਕਿ ਉਹਨਾਂ ਨੂੰ ਖਾਣ ਵਾਲੇ ਮਾਸ ਖੋਰੇ ਜਾਨਵਰ ਵੀ

ਬੋਹੜਾਂ ਆਦਿ ਉਪਰ ਹੀ ਰਹਿੰਦੇ ਸਨ। ਸੋ ਪੰਜਾਬ ਵਿਚ ਇਹਨਾਂ ਬੋਹੜਾਂ ਆਦਿ ਦੇ ਕੱਟੇ ਜਾਣ ਕਾਰਨ ਹੀ ਸਾਡੀ ਦੁਆਈਆਂ ਦੀ ਕਰੋੜਾਂ ਰੁਪੈ ਦੀ ਸਲਾਨਾ ਖਪਤ ਵਧ ਗਈ ਹੈ। ਇਸੇ ਤਰ੍ਹਾਂ ਫਸਲਾਂ ਦਾ ਨੁਕਸਾਨ ਕਰਨ ਵਾਲੇ ਕੀੜੇ ਵੀ ਇਸ ਲਈ ਵਧ ਗਏ ਹਨ ਕਿ ਉਹਨਾਂ ਨੂੰ ਖਾਣ ਵਾਲੇ ਜੀਵ ਜੰਤੂਆਂ ਦੀ ਗਿਣਤੀ ਵਧਾਉਣ ਲਈ ਜੰਗਲ ਲੱਗਣੇ ਤਾਂ ਜਰੂਰੀ ਹਨ ਹੀ, ਪਰ ਜੇ ਅਸੀਂ ਜੰਗਲਾਂ ਹੇਠ ਲੋੜੀਂਦਾ ਰਕਬਾ ਨਹੀਂ ਲਿਆ ਸਕਦੇ ਤਾਂ ਘੱਟੋ ਘੱਟ ਸਾਨੂੰ ਮਾਨੋਕਲਚਰ ਦੀ ਮੌਜੂਦਾ ਪ੍ਰੈਕਟਿਸ ਤੋਂ ਤਾਂ ਹਰ ਹੀਲੇ ਹੀ ਬਾਹਰ ਨਿਕਲਣ ਦੀ ਲੋੜ ਹੈ। ਫਸਲਾਂ ਦੀ ਕਾਸ਼ਤ ਵਿਚ ਵਿਭਿੰਨਤਾ ਵੀ ਇਹਨਾਂ ਕੀੜੇ ਮਕੌੜਿਆਂ ਦੀ ਜਨਸੰਖਿਆ ਨੂੰ ਕਿਸੇ ਹੱਦ ਤੱਕ ਕੰਟਰੋਲ ਵਿਚ ਰੱਖਦੀ ਹੈ।

ਫੇਰ ਜੇ ਅਸੀਂ ਆਪਣੀ ਧਰਤੀ ਹੇਠਲੇ ਪਾਣੀ ਦੇ ਸੋਮਿਆਂ ਅਤੇ ਬਰਸਾਤਾਂ ਵੱਲ ਨਜ਼ਰ ਮਾਰੀਏ ਤਾਂ ਦੇਖਾਂਗੇ ਕਿ ਪਿਛਲੇ ਕਈ ਸਾਲਾਂ ਤੋਂ ਇਸ ਸਬੰਧੀ ਅਜੀਬੋ ਗਰੀਬ ਗੱਲਾਂ ਸੁਣਨ ਵਿਚ ਆ ਰਹੀਆਂ ਹਨ। ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਵਿਚ ਤੇਜ਼ਾਬੀ ਬਰਸਾਤਾਂ ਆਮ ਸੁਣਨ ਵਿਚ ਆਉਂਦੀਆਂ ਹਨ। ਕਿਸਾਨ ਇਸ ਦੀ ਆਮ ਸ਼ਿਕਾਇਤ ਕਰਦੇ ਹਨ। ਜਦੋਂ ਅਸੀਂ ਕਾਰਖਾਨਿਆਂ ਦੀਆਂ ਚਿਮਨੀਆਂ ਵਿਚੋਂ ਨਿਕਲਣ ਵਾਲੀਆਂ ਗੈਸਾਂ ਨੂੰ ਕੰਟਰੋਲ ਨਹੀਂ ਕਰਦੇ ਤਾਂ ਇਹ ਗੈਸਾਂ ਬਰਸਾਤ ਦੌਰਾਨ ਬਰਸਾਤ ਦੇ ਪਾਣੀ ਵਿਚ ਘੁਲ ਕੇ ਫਸਲ ਉਪਰ ਪੈਂਦੀਆਂ ਹਨ ਤਾਂ ਏਕੜ ਦੇ ਏਕੜ ਫਸਲ ਤਬਾਹ ਹੋ ਜਾਂਦੀ ਹੈ। ਜਿਥੋਂ ਤੱਕ ਜਮੀਨ ਦੇ ਹੇਠਲੇ ਪਾਣੀ ਦੀ ਗੱਲ ਹੈ, ਉਸ ਦੀ ਤਾਂ ਜਿੰਨੀ ਪੰਜਾਬ ਨੇ ਦੁਰਵਰਤੋਂ ਕੀਤੀ ਹੈ, ਸ਼ਾਇਦ ਹੀ ਦੁਨੀਆਂ ਵਿਚ ਕਿਸੇ ਹੋਰ ਨੇ ਕੀਤੀ ਹੋਵੇ। ਅਖਬਾਰਾਂ ਵਿਚ ਪਿਛਲੇ ਸਾਲਾਂ ਦੌਰਾਨ ਅਸੀਂ ਟਿਊਬਵੈਲਾਂ ਦੀਆਂ ਖੂਹੀਆਂ ਵਿਚ ਹੋਣ ਵਾਲੀਆਂ ਮੌਤਾਂ ਬਾਰੇ ਨਿੱਤ ਪੜ੍ਹਦੇ ਸਾਂ। ਦਿਨੋਂ ਦਿਨ ਪਾਣੀ ਥੱਲੇ ਜਾ ਰਿਹਾ ਸੀ, ਖੂਹੀਆਂ ਡੂੰਘੀਆਂ ਕਰਨੀਆਂ ਪੈਂਦੀਆਂ ਸਨ ਤੇ ਖੂਹੀਆਂ ਵਿਚ ਕਈ ਗੈਸਾਂ ਦੀ ਮੌਜੂਦਗੀ ਕਾਰਨ ਜਾਂ ਉਹਨਾਂ ਦੇ ਡਿਗੱਣ ਕਾਰਨ ਇਹ ਮੌਤਾਂ ਹੋ ਰਹੀਆਂ ਸਨ। ਕਈ ਇਲਾਕਿਆਂ ਵਿਚ ਧਰਤੀ ਹੇਠਲਾ ਪਾਣੀ ਮਾੜਾ ਹੈ, ਉਹ ਜਮੀਨਾਂ ਨੂੰ ਲਗਾਉਂਦੇ ਹਾਂ ਤਾਂ ਜ਼ਮੀਨਾਂ ਖਰਾਬ ਹੋ ਜਾਂਦੀਆਂ ਹਨ। ਜੇ ਨਹਿਰ ਪਾਣੀ ਲਗਾਉਂਦੇ ਹਾਂ ਤਾਂ ਸੇਮ ਵਧ ਜਾਂਦੀ ਹੈ। ਇਸ ਕੰਮ ਲਈ ਬੜੇ ਮਹਿੰਗੇ ਸਿਵਲ ਕੰਸਟਰਕਸ਼ਨ ਦੇ ਪ੍ਰਾਜੈਕਟ ਸ਼ੁਰੂ ਕੀਤੇ ਗਏ ਹਨ। ਜਿਉਂ ਜਿਉਂ ਸਮੱਸਿਆਵਾਂ ਪੈਦਾ ਹੋ ਰਹੀਆਂ ਹਨ, ਤਿਉਂ ਤਿਉਂ ਉਹਨਾਂ ਨੂੰ ਹੱਲ ਕਰਨ ਲਈ ਸਾਡੇ ਖਰਚੇ ਵੀ ਵਧਦੇ ਜਾ ਰਹੇ ਹਨ। ਪਰ ਅਸੀਂ ਹਰ ਸਮੱਸਿਆ ਦਾ ਹੱਲ ਕੇਵਲ ਪੈਸੇ ਨਾਲ ਕਰਨਾ ਚਾਹੁੰਦੇ ਹਾਂ। ਸਾਨੂੰ ਚਾਹੀਦਾ ਤਾਂ ਇਹ ਸੀ ਕਿ ਅਸੀਂ ਪਾਣੀ ਦੀ ਸਮੁੱਚੀ ਸਮੱਸਿਆ ਨੂੰ ਸਮਝਣ ਦੀ ਕੋਸ਼ਿਸ਼ ਕਰਦੇ। ਉਦਾਹਰਣ ਦੇ ਤੌਰ ਤੇ ਜ਼ਮੀਨ ਹੇਠਲੇ ਪਾਣੀ ਦੀ **ਦੁਰਵਰਤੋਂ ਦਾ ਇਕੋ ਇਕ** ਕਾਰਨ ਝੋਨੇ ਦੀ ਵੱਡੀ ਪੱਧਰ ਉਪਰ ਕਾਸ਼ਤ ਹੈ। ਓਧਰ ਸੇਮ ਵਾਲੇ ਇਲਾਕਿਆਂ ਵਿਚ ਵੀ ਝੋਨੇ ਦੀ ਫਸਲ ਸੇਮ ਨੂੰ ਇਸ ਲਈ ਵਧਾ ਦਿੰਦੀ ਹੈ ਕਿਉਂਕਿ ਓਥੇ ਅਸੀਂ ਨਹਿਰੀ ਪਾਣੀ ਵਧੇਰੇ ਲਗਾ ਦਿੰਦੇ ਹਾਂ। ਖੈਰ ਧਰਤੀ ਹੇਠਲੇ ਪਾਣੀ ਦੀ ਸਮੱਸਿਆ ਦਾ ਹੱਲ ਕੇਵਲ ਝੋਨੇ ਹੇਠੋਂ ਲੋੜੀਂਦਾ ਰਕਬਾ ਕੱਢ ਕੇ ਦੂਸਰੀਆਂ ਫਸਲਾਂ ਹੇਠ ਲਿਆਉਣ ਨਾਲ ਹੀ ਹੋ ਸਕਦਾ ਹੈ। ਇਸ ਨਾਲ ਹੋਰ ਵੀ ਅਨੇਕਾਂ ਸਮੱਸਿਆਵਾਂ ਹੱਲ ਹੁੰਦੀਆਂ ਹਨ।

ਫੇਰ ਕਈ ਫੈਕਟਰੀਆਂ ਵੀ ਪਾਣੀ ਨੂੰ ਬੜੀ ਬੇਰਹਮੀ ਨਾਲ ਬਰਬਾਦ ਕਰਦੀਆਂ ਹਨ। ਉਹ ਪਾਣੀ ਨੂੰ ਟਰੀਟ ਕਰੇ ਬਿਨਾਂ ਹੀ ਨਿਕਾਸ ਵਿਚ ਛੱਡ ਦਿੰਦੀਆਂ ਹਨ। ਉਦਾਹਰਣ ਦੇ ਤੌਰ ਤੇ ਲੁਧਿਆਣੇ ਦੀਆਂ ਬਨਸਪਤੀ, ਉੱਨ, ਬੀਅਰ ਅਤੇ ਰੰਗਾਈ ਦੀਆਂ ਫੈਕਟਰੀਆਂ ਇਕ ਵਿਗਿਆਨਕ ਅਧਿਐਨ ਮੁਤਾਬਕ 100 ਕਿਲੋ ਮਾਲ ਬਨਾਉਣ ਪਿੱਛੇ ਕ੍ਰਮਵਾਰ 400 8000, 765 ਅਤੇ 500 ਲੀਟਰ ਗੰਧਲਾ ਅਤੇ ਜ਼ਹਰੀਲਾ ਪਾਣੀ ਛੱਡਦੀਆਂ ਹਨ। ਲੁਧਿਆਣੇ ਦੀਆਂ ਵਰਕਸ਼ਾਪਾਂ ਦਾ ਤੇਲ ਵਾਲਾ ਪਾਣੀ, ਫੈਕਟਰੀਆਂ ਦਾ ਜ਼ਹਿਰੀਲਾ ਪਾਣੀ ਅਤੇ ਗੰਦ ਮੰਦ ਜੋ ਬੁੱਢੇ ਨਾਲੇ ਵਿਚ ਪੈਂਦਾ ਹੈ ਉਸ ਦਾ ਇਹ ਹਾਲ ਹੈ ਕਿ ਉਸ ਪਾਣੀ ਵਿਚ ਜੇਕਰ ਮੱਛੀਆਂ ਛੱਡ ਦਈਏ ਤਾਂ ਮੱਛੀਆਂ ਮਰ ਜਾਂਦੀਆਂ ਹਨ। ਪੀ. ਏ. ਯੂ. ਦੇ ਵਿਦਿਆ-ਰਥੀ ਇਹ ਤਜਰਬੇ ਕਰ ਕੇ ਦੇਖ ਚੁੱਕੇ ਹਨ। ਹੁਣ ਉਸ ਨਾਲੇ ਵਿਚ ਕੋਈ ਮੱਛੀ ਜਿੰਦਾ ਨਹੀਂ ਬਚਦੀ। ਨਾਲੇ ਫੇਰ ਜੇ ਕੋਈ ਗੰਦੇ ਨਾਲੇ ਕੋਲੋਂ ਦੀ ਲੰਘਦਾ ਹੈ ਤਾਂ ਉਸ ਦਾ ਰੁਮਾਲ ਬਦੋ ਬਦੀ ਨੱਕ ਉੱਪਰ ਚਲਾ ਜਾਂਦਾ ਹੈ।

ਲੁਧਿਆਣੇ ਅਤੇ ਦੂਸਰੇ ਸ਼ਹਿਰਾਂ ਦੇ ਸਨਅਤੀ ਇਲਾ-ਕਿਆਂ ਵਿਚ ਧਰਤੀ ਹੇਠਲਾ ਪਾਣੀ ਹੁਣ ਪੀਣ ਯੋਗ ਨਹੀਂ



ਰਿਹਾ। ਫੈਕਟਰੀਆਂ ਦਾ ਨਿਕਾਸ, ਸੈਪਟਿਕ ਟੈਂਕ, ਸੀਪੇਜ ਪਿਟ ਧਰਤੀ ਹੇਠਲੇ ਪਾਣੀ ਨੂੰ ਪੀਣ ਯੋਗ ਨਹੀਂ ਰਹਿਣ ਦਿੰਦੇ। ਇਹ ਪਾਣੀ ਪੀਣ ਵਾਲੇ ਅਕਸਰ ਹੈਜ਼ਾ, ਮਰੋੜ, ਪੀਲੀਆ ਅਤੇ ਕਈ ਹੋਰ ਵਾਇਰਲ ਬੀਮਾਰੀਆਂ ਦਾ ਸ਼ਿਕਾਰ ਰਹਿੰਦੇ ਹਨ। ਕੀਟ ਨਾਸ਼ਕ ਦਵਾਈਆਂ ਦੀ ਵਧੇਰੇ ਵਰਤੋਂ ਨਾਲ ਉਹਨਾਂ ਦੀ ਰਹਿੰਦ ਖੂੰਹਦ ਪਾਣੀ ਅਤੇ ਮਿੱਟੀ ਵਿਚੋਂ ਪੌਦਿਆਂ ਅਤੇ ਛੋਟੇ ਜੀਵਾਂ ਰਾਹੀਂ ਵੱਡੇ ਜੀਵਾਂ ਵਿਚ ਅਤੇ ਅਖੀਰ ਸਾਡੇ ਸਰੀਰ ਵਿਚ ਪਹੁੰਚ ਜਾਂਦੀ ਹੈ। ਦੇਖਿਆ ਗਿਆ ਹੈ ਕਿ ਆਟੇ, ਮੀਟ, ਦੁੱਧ, ਅੰਡਿਆਂ, ਸ਼ਬਜੀਆਂ ਅਤੇ ਫਲਾਂ ਵਿਚ ਵੀ ਡੀ. ਡੀ. ਟੀ. ਦੀ ਮਾਤਰਾ ਕਾਫੀ ਵਧ ਚੁੱਕੀ ਹੈ।

ਪੰਜਾਬ ਦੇ ਤਮਾਮ ਸ਼ਹਿਰਾਂ ਅਤੇ ਪਿੰਡਾਂ ਵਿਚ ਕੋਲੇ, ਲੱਕੜ, ਤੇਲ, ਡੀਜ਼ਲ, ਪਰਾਲੀ, ਪਾਥੀਆਂ ਆਦਿ ਦੇ ਬਲਣ ਨਾਲ ਵਾਤਾਵਰਨ ਵਿਚ ਕਾਰਬਨ ਮੋਨੋਅਕਸਾਈਡ, ਸਲਫਰ ਡਾਇਅਕਸਾਈਡ, ਨਾਇਟਰੋਜਨ ਦੇ ਅਕਸਾਈਡ, ਹਾਈਡਰੋ ਕਾਰਬਨ ਅਤੇ ਧੂੰਏਂ ਦੇ ਕਣ ਬਹੁਤ ਵਧ ਰਹੇ ਹਨ। ਪੰਜਾਬ ਦੇ ਸ਼ਹਿਰਾਂ ਵਿਚ ਲੋਕਲ ਪਬਲਿਕ ਟਰਾਂਸਪੋਰਟ ਦੀ ਘਾਟ ਕਰਕੇ ਵੀ ਪ੍ਰਾਈਵੇਟ ਕਾਰਾਂ, ਸਕੂਟਰਾਂ, ਮੋਟਰ ਸਾਇਕਲਾਂ, ਟੈਂਪੂਆਂ, ਟਰੱਕਾਂ ਆਦਿ ਦੀ ਗਿਣਤੀ ਵਿਚ ਤੇਜੀ ਨਾਲ ਵਾਧਾ ਹੋ ਰਿਹਾ ਹੈ ਜੋ ਗੰਧਲੇ ਪਦਾਰਥ ਹਵਾ ਵਿਚ ਛੱਡਦੇ ਰਹਿੰਦੇ ਹਨ। ਸਾਡੇ ਸ਼ਹਿਰਾਂ ਦੀ ਹਵਾ ਵਿਚ ਇਹਨਾ ਗੈਸਾਂ ਤੋਂ ਇਲਾਵਾ ਕਾਲਖ, ਸੁਆਹ, ਧੂੜ, ਰਸਾਇਣਕ ਪਦਾਰਥ, ਰਬੜ ਟਾਇਰਾਂ ਦੀ ਰਾਖ ਅਤੇ ਐਸਬਸਟਾਸ ਪਾਊਡਰ ਵੀ ਬਹੁਤ ਹੁੰਦਾ ਹੈ।

ਕੋਲੇ, ਪਾਥੀਆਂ, ਡੀਜਲ ਅਤੇ ਖੇਤੀ ਦੀ ਬਚ ਖੁਚ ਦੇ ਬਲਣ ਨਾਲ ਪੈਦਾ ਹੋਣ ਵਾਲੀ ਕਾਰਬਨ ਮੋਨੋਅਕਸਾਈਡ ਖੂਨ ਵਿਚ ਆਕਸੀਜਨ ਦੀ ਥਾਂ ਲੈ ਕੇ ਉਸ ਦੀ ਮਾਤਰਾ ਘਟਾ ਦਿੰਦੀ ਹੈ। ਇਸੇ ਤਰ੍ਹਾਂ ਬਾਕੀ ਰਸਾਇਣਕ ਪਦਾਰਥ, ਮਿੱਟੀ ਘੱਟਾ, ਧੂੜ, ਰਾਖ ਜੋ ਵੀ ਪਦਾਰਥ ਅਸੀਂ ਉੱਪਰ ਦੱਸੇ ਹਨ ਸਭ ਕਈ ਤਰ੍ਹਾਂ ਦੀਆਂ ਬਿਮਾਰੀਆਂ ਦਾ ਕਾਰਣ ਬਣ ਰਹੇ ਹਨ।

ਅਸੀਂ ਬਹੁਤ ਵਾਰ ਦੇਖਿਆ ਹੋਵੇਗਾ ਕਿ ਸਰਦੀਆਂ ਵਿਚ ਫੈਕਟਰੀਆਂ, ਮੋਟਰ ਗੱਡੀਆਂ ਅਤੇ ਘਰਾਂ ਦਾ ਧੂੰਆਂ ਧੁੰਦ ਨਾਲ ਮਿਲ ਕੇ ਗੰਧਲੀ ਹਵਾ ਦੀ ਇਕ ਖਾਸ ਤਹਿ ਜਿਸ ਨੂੰ ਸਮੋਗ ਆਖਦੇ ਹਨ, ਬਣਾ ਦਿੰਦਾ ਹੈ। ਇਸ ਨਾਲ ਅੱਖਾਂ, ਨੱਕ ਅਤੇ ਗਲੇ ਵਿਚ ਸੜਨ ਰਹਿੰਦੀ ਹੈ। ਅਕਤੂਬਰ ਦੇ ਮਹੀਨੇ ਪਿੰਡਾਂ ਵਿਚ ਬਣਨ ਵਾਲੀ ਸਮੋਗ ਸ਼ਹਿਰਾਂ ਨੂੰ ਵੀ ਮਾਤ ਪਾ ਦਿੰਦੀ ਹੈ।

ਬਾਕੀ ਇਹਨਾਂ ਗੈਸਾਂ ਦਾ ਸਭ ਤੋਂ ਵੱਡਾ ਸ਼ਿਕਾਰ ਪੇਂਡੂ ਔਰਤਾਂ ਹਨ ਜੋ ਸਾਰਾ ਸਾਰਾ ਦਿਨ ਚੁੱਲ੍ਹੇ ਮੂਹਰੇ ਬੈਠ ਕੇ ਖਾਣਾ ਬਣਾਉਂਦੀਆਂ ਰਹਿੰਦੀਆਂ ਹਨ।

ਬਿਨਾਂ ਸ਼ੱਕ ਪੰਜਾਬ ਸਰਕਾਰ ਵਾਤਾਵਰਣ ਦੇ ਬਚਾਅ ਲਈ ਜਾਂ ਲੋਕਾਂ ਵਾਸਤੇ ਸ਼ੁੱਧ ਹਵਾ ਪਾਣੀ ਅਤੇ ਖੁਰਾਕ ਦਾ ਬੰਦੋਬਸਤ ਕਰਨ ਵਾਸਤੇ ਬਹੁਤ ਉਪਰਾਲੇ ਕਰ ਰਹੀ ਹੈ। ਕਰੋੜਾਂ ਰੁਪੈ ਖਰਚ ਕੀਤੇ ਜਾ ਰਹੇ ਹਨ। ਨਿੱਤ ਨਵੀਂ ਮਸ਼ੀ-ਨਰੀ ਟੈਸਟ ਕੀਤੀ ਜਾ ਰਹੀ ਹੈ। ਗੱਲ ਕੀ ਇਸ ਸਭ ਕਾਸੇ ਨਾਲ ਲੋਕਾਂ ਦੇ ਸਾਫ ਹਵਾ ਵਿਚ ਸਾਹ ਲੈਣ, ਨਿਰਮਲ ਪਾਣੀ ਪੀਣ ਅਤੇ ਸ਼ੁੱਧ ਖੁਰਾਕ ਖਾਣ ਲਈ ਦਿਨੋ ਦਿਨ ਖਰਚੇ ਵਧ ਰਹੇ ਹਨ। ਸ਼ੁੱਧਤਾ ਆਪਣੇ ਆਪ ਵਿਚ ਇਕ ਖਰਚਾ ਹੈ ਜਿਸ ਨੂੰ ਪ੍ਰਤੀ ਜੀਅ ਸ਼ੁੱਧਤਾ ਦੀ ਖਪਤ (ਰੁਪੈ) ਦੇ ਹਿਸਾਬ ਕੈਲਕੁਲੇਟ ਕੀਤਾ ਜਾ ਸਕਦਾ ਹੈ। ਪਰ ਇਥੇ ਇਕ ਧਿਆਨ ਰੱਖਣ ਵਾਲੀ ਗੱਲ ਹੈ। **ਕੁਦਰਤ ਜੋ ਵੀ ਪੈਦਾ ਕਰਦੀ ਹੈ, ਉਸ ਨੂੰ ਖਤਮ ਕਰਨ ਦੀ ਸ਼ਕਤੀ ਵੀ ਉਸ ਕੋਲ ਹੈ। ਸੋ ਕੁਦਰਤ ਦੁਆਰਾ ਪੈਦਾ ਕੀਤੀ ਕੋਈ ਵੀ ਵਸਤੂ ਅਖੀਰ ਖਤਮ ਹੋ ਕੇ ਕੁਦਰਤ ਦਾ ਹਿੱਸਾ ਬਣ ਜਾਂਦੀ ਹੈ, ਕੋਈ ਪ੍ਰਦੂਸ਼ਨ ਪੈਦਾ ਨਹੀਂ ਕਰਦੀ। ਪਰ ਜੋ ਵਸਤੂਆਂ ਮਨੁੱਖ ਨੇ ਆਪਣੀ ਅਕਲ ਨਾਲ ਪੈਦਾ ਕੀਤੀਆਂ ਹਨ, ਕੁਦਰਤ ਉਹਨਾਂ ਨੂੰ ਕੁਝ ਨਹੀਂ ਕਰਦੀ। ਕੁਦਰਤ ਉਹਨਾਂ ਨੂੰ ਆਪਣੇ ਵਿਚ ਜ਼ਜ਼ਬ ਨਹੀਂ ਕਰਦੀ। ਉਹ ਅਖੀਰ ਗੰਦਗੀ ਦਾ ਹਿੱਸਾ ਹੀ ਬਣਦੀ ਹੈ। ਸੋ ਉਸ ਗੰਦਗੀ ਨੂੰ ਕੇਵਲ ਮਨੁੱਖ ਨੇ ਹੀ ਚੁੱਕਣਾ ਹੈ।** ਉਦਾਹਰਣ ਦੇ ਤੌਰ ਤੇ ਕਪਾਹ ਕੁਦਰਤ ਦੀ ਪੈਦਾਵਾਰ ਹੈ, ਇਸ ਲਈ ਸੂਤੀ ਕੱਪੜਾ ਜੇਕਰ ਜਮੀਨ ਵਿਚ ਦੱਬ ਦਈਏ ਤਾਂ ਉਸ ਨੂੰ ਜ਼ਮੀਨ ਵਿਚਲੇ ਬੈਕਟੀਰੀਆ ਖਾ ਕੇ ਜ਼ਮੀਨ ਦਾ ਹਿੱਸਾ ਹੀ ਬਣਾ ਦਿੰਦੇ ਹਨ, ਪਰ ਇਹ ਗੱਲ ਪਲਾਸਟਿਕ ਦੇ ਸੰਦਰਭ ਵਿਚ ਸੰਭਵ ਨਹੀਂ। ਇਸੇ ਤਰ੍ਹਾਂ ਰੂੜੀ ਦੀ ਖਾਦ ਅਤੇ ਰਸਾਇਣਕ ਖਾਦਾਂ ਦੀ ਉਦਾਹਰਣ ਵੀ ਲਈ ਜਾ ਸਕਦੀ ਹੈ। ਇਸੇ ਤਰ੍ਹਾਂ ਲੱਕੜ ਗਲ ਸਕਦੀ ਹੈ, ਪਰ ਲੱਕੜ ਦੇ ਧੂੰਏਂ ਵਿਚੋਂ ਗੈਸਾਂ ਨਹੀਂ। ਗੱਲ ਕੀ ਪ੍ਰਦੂਸ਼ਣ ਸਮਝਣ ਲਈ ਇਹ ਜਾਨਣਾ ਜਰੂਰੀ ਹੈ ਕਿ ਜੋ ਪੈਦਾ ਹੋ ਗਿਆ, ਉਸ ਨੇ ਕਿਤੇ ਨਾ ਕਿਤੇ ਤਾਂ ਜਾਣਾ ਹੀ ਹੈ, ਉਹ ਕਿੱਥੇ ਜਾ ਰਿਹਾ, ਕਿਵੇਂ ਜਾ ਰਿਹਾ ਹੈ, ਇਹ ਜਾਨਣ ਦੀ ਲੋੜ ਹੈ।

ਪਰ ਸਾਨੂੰ ਇਹ ਜਾਣ ਲੈਣਾ ਵੀ ਜ਼ਰੂਰੀ ਹੈ ਕਿ ਪ੍ਰਦੂਸ਼ਨ ਨੂੰ ਬਿਲਕੁਲ ਹੀ ਖਤਮ ਤਾਂ ਕਦੇ ਵੀ ਨਹੀਂ ਕੀਤਾ ਜਾ ਸਕਦਾ। ਇਸ ਨੂੰ ਕੰਟਰੋਲ ਹੇਠ ਰੱਖਣ ਦੀ ਲੋੜ ਹੈ। ਪਰ ਇਹ ਕੰਟਰੋਲ ਪ੍ਰਤੀ ਜੀਅ ਖਰਚੇ ਵਧਾਉਣ ਨਾਲ ਨਹੀਂ ਹੋ ਸਕਦੇ। ਨਾ ਹੀ ਅਜਿਹਾ ਕਰਨ ਲਈ ਸਾਨੂੰ ਤਕਨਾਲੋਜੀ ਦੀ ਵਰਤੋਂ ਘਟਾਉਣ ਦੀ ਲੋੜ ਹੈ। ਜੇਕਰ ਲੋੜ ਹੈ ਤਾਂ ਬੱਸ ਲੋੜੀਂਦੇ ਸੰਸਥਾਨਕ ਸੁਧਾਰਾਂ ਦੀ ਤਾਂ ਜੋ ਤਕਨਾਲੋਜੀ ਦੀ ਸਹੀ ਚੋਣ ਅਤੇ ਵਰਤੋਂ ਕੀਤੀ ਜਾ ਸਕੇ। ਹਾਂ ਇਥੇ ਇਹ ਜਾਨਣਾ ਵੀ ਜ਼ਰੂਰੀ ਹੈ ਕਿ ਤਕਨਾਲੋਜੀ ਦਾ ਵਿਕਾਸ ਜਿੱਥੇ ਕਿਰਤ ਦੀ ਐਫੀਸ਼ੈਂਸੀ ਵਧਾਉਂਦਾ ਹੈ, ਓਥੇ ਪ੍ਰਦੂਸ਼ਣ ਨੂੰ ਘਟਾਉਣ ਵਿਚ ਵੀ ਮਹੱਤਵਪੂਰਣ ਯੋਗਦਾਨ ਪਾਉਂਦਾ ਹੈ। ਉਦਾਹਰਣ ਦੇ ਤੌਰ ਤੇ ਜੇਕਰ ਅਸੀਂ ਰੇਲ ਗੱਡੀ ਦੀ ਉਦਾਹਰਣ ਲਈਏ ਤਾਂ ਸਾਨੂੰ ਪਤਾ ਚੱਲੇਗਾ ਕਿ ਸਭ ਤੋਂ ਪਹਿਲਾਂ ਸਾਡੇ ਕੋਲ ਕੋਲੇ ਵਾਲਾ ਇੰਜਣ ਸੀ, ਫੇਰ ਡੀਜ਼ਲ ਇੰਜਣ ਆਇਆ ਅਤੇ ਹੁਣ ਬਿਜਲੀ ਵਾਲੀ ਰੇਲ ਗੱਡੀ। ਤਕਨਾਲੋਜੀ ਦੇ ਇਸ ਵਿਕਾਸ ਨੇ ਜਿੱਥੇ ਰੇਲ ਗੱਡੀ ਦੀ ਐਫੀਸ਼ੈਂਸੀ ਵਧਾਈ ਓਥੇ ਪ੍ਰਦੂਸ਼ਨ ਨੂੰ ਓਨਾ ਹੀ ਘਟਾਇਆ ਵੀ। ਸੋ ਪ੍ਰਦੂਸ਼ਨ ਨੂੰ ਘਟਾਉਣ ਦੀ ਸਾਡੀ ਸਾਰੀ ਕੋਸ਼ਿਸ਼ ਤਕਨਾਲੋਜੀ ਦੇ ਵਿਕਾਸ ਦੀ ਦਿਸ਼ਾ ਵਿਚ ਭਾਵ ਕਿ ਕਿਰਤ ਦੀ ਉਤਪਾਦਕਤਾ ਦੇ ਵਾਧੇ ਦੀ ਦਿਸ਼ਾ ਵਿਚ ਹੀ ਹੋਣੀ ਚਾਹੀਦੀ ਹੈ, ਉਲਟ ਦਿਸ਼ਾ ਵਿਚ ਬਿਲਕੁਲ ਨਹੀਂ।

ਇਸੇ ਤਰ੍ਹਾਂ ਅਸੀਂ ਦੇਖਿਆ ਕਿ ਪੁਰਾਣੀ ਤਕਨਾਲੋਜੀ ਮੁਤਾਬਕ ਝੋਨੇ ਦੀ ਪਰਾਲੀ ਨੂੰ ਖੇਤਾਂ ਵਿਚ ਸਾੜਿਆ ਜਾਂਦਾ ਸੀ ਜੋ ਕਿ ਪਿੰਡਾਂ ਵਿਚ ਪਰਦੂਸ਼ਣ ਫੈਲਾ ਕੇ ਅਨੇਕਾਂ ਕਿਸਮ ਦੀਆਂ ਸਾਹ ਅਤੇ ਗਲੇ ਦੀਆਂ ਬੀਮਾਰੀਆਂ ਨੂੰ ਜਨਮ ਦਿੰਦੀ ਸੀ। ਪਰ ਅੱਜ ਪਰਾਲੀ ਦੀ ਵਰਤੋਂ ਲਈ ਕਈ ਕਿਸਮ ਦੀ ਤਕਨਾਲੋਜੀ ਵਿਕਸਿਤ ਕੀਤੀ ਜਾ ਰਹੀ ਹੈ। ਉਦਾਹਰਨ ਦੇ ਤੌਰ ਤੇ ਇਸ ਦੀ ਗੱਤਾ, ਖੁੰਬਾਂ, ਪਸ਼ੂਆਂ ਦੀ ਖ਼ੁਰਾਕ, ਐਥੀਨੋਲ, ਬਾਲਣ ਵਾਲੀਆਂ ਇੱਟਾਂ ਅਤੇ ਬਿਜਲੀ ਪੈਦਾ ਕਰਨ ਲਈ ਵਰਤੋਂ। ਪੰਜਾਬ ਰਾਜ ਬਿਜਲੀ ਬੋਰਡ ਨੇ ਭਾਰਤ ਹੈਵੀ ਇਲੈਕਟਰੀਕਲਜ਼ ਦੀ ਸਹਾਇਤਾ ਨਾਲ ਜਲਖੇੜੀ ਪਟਿਆਲਾ ਵਿਖੇ ਅਜਿਹੇ ਇਕ ਬਿਜਲੀ ਘਰ ਦਾ ਨਿਰਮਾਣ ਕੀਤਾ ਹੈ ਜਿਸ ਉਪਰ 25 ਕਰੋੜ ਰੁਪਏ ਖਰਚ ਹੋਏ ਹਨ। ਇਸੇ ਤਰ੍ਹਾਂ ਪੰਜਾਬ ਦੇ ਮਿਲਕ ਪਲਾਂਟਾਂ ਵਿਚ ਦੁੱਧ ਦੀਆਂ ਵਸਤੂਆਂ ਜਿਵੇਂ ਕਿ ਪਨੀਰ ਆਦਿ ਬਨਾਉਣ ਵੇਲੇ ਬਚਿਆ ਪਾਣੀ ਜੋ ਇਸ ਵਕਤ ਨਹਿਰਾਂ ਅਤੇ ਸੂਇਆਂ ਦਾ ਪ੍ਰਦੂਸ਼ਣ ਕਰ ਰਿਹਾ ਹੈ, ਨੂੰ ਵੀ ਉਸ ਵਿਚਲੀਆਂ ਪ੍ਰੋਟੀਨਾਂ ਅਤੇ ਲਕੋਟਜ਼ ਕਾਰਨ ਕੋਈ ਡਰਿੰਕ ਤਿਆਰ ਕਰਨ ਵਾਸਤੇ ਸਹਿਜੇ ਹੀ ਵਰਤਿਆ ਜਾ ਸਕਦਾ ਹੈ। ਇਸ ਨਾਲ ਮਿਲਕ ਪਲਾਂਟਾਂ ਦੀ ਆਮਦਨ ਵਿਚ ਵਾਧਾ ਵੀ ਹੋਵੇਗਾ। ਇਸੇ ਤਰ੍ਹਾਂ ਨਵੀਂ ਤਕਨਾਲੋਜੀ ਦੀ ਸਹਾਇਤਾ ਨਾਲ ਪਸ਼ੂਆਂ ਦੇ ਗੋਹੇ ਅਤੇ ਮਲਮੂਤਰ ਦੁਆਰਾ ਕੁਕਿੰਗ ਗੈਸ ਤਿਆਰ ਕਰਕੇ ਇਕ ਤਾਂ ਪਾਥੀਆਂ ਦੇ ਬਾਲਣ ਨਾਲ ਹੋਣ ਵਾਲੇ ਪ੍ਰਦੂਸ਼ਨ ਤੋਂ ਬਚਾਅ ਹੋ ਜਾਂਦਾ ਹੈ ਦੂਸਰੇ ਚੰਗੀ ਖਾਦ ਵੀ ਮਿਲ ਜਾਂਦੀ ਹੈ। ਥਰਮਲ ਪਲਾਂਟਾਂ ਵਿਚ ਪੈਦਾ ਹੋਣ ਵਾਲੀ ਕੋਲੇ ਦੀ ਰਾਖ ਤੋਂ ਬਿਲਡਿੰਗ ਮਟੀਰੀਅਲ ਤਿਆਰ ਕਰਨ ਦਾ ਕੰਮ ਵੀ ਜ਼ੋਰਾਂ ਤੇ ਚੱਲ ਰਿਹਾ ਹੈ। ਪਿੰਡਾਂ ਵਿਚ ਔਰਤਾਂ ਨੂੰ ਧੂੰਏ ਤੋਂ ਬਚਾਣ ਲਈ ਸੁਧਰੀ ਕਿਸਮ ਦੇ ਧੂਏਂ ਰਹਿਤ ਚੁਲ੍ਹਿਆਂ ਦਾ ਨਿਰਮਾਣ ਕੀਤਾ ਜਾ ਰਿਹਾ ਹੈ। ਬਾਇਲਰਾਂ ਇੰਜਣਾਂ ਅਤੇ ਵਾਹਕਾਂ ਦੀ ਉੱਚ ਪੱਧਰੀ ਫਿਊਲ ਐਰੀਸ਼ੈਂਟ ਤਕਨਾਲੋਜੀ ਆ ਰਹੀ ਹੈ ਜੋ ਇਕ ਪਾਸੇ ਤਾਂ ਪ੍ਰਦੂਸ਼ਨ ਨੂੰ ਰੋਕੇਗੀ ਅਤੇ ਦੂਸਰੇ ਪਾਸੇ ਲੋਕਾਂ ਦੇ ਖਰਚੇ ਵੀ ਘਟਾਏਗੀ। ਸੋ ਸਾਡੇ ਲਈ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਅਸੀਂ ਅਜੇਹੀ ਤਕਨਾਲੋਜੀ ਵਰਤੀਏ ਜਿਹੜੀ ਕਿ ਮਨੁੱਖੀ ਭਲਾਈ ਵਲ ਹੀ ਰੁਚਿਤ ਹੋਵੇ। ਉਦਾਹਰਣ ਦੇ ਤੌਰ ਤੇ ਅਜਿਹੀ ਤਕਨਾਲੋਜੀ ਜਿਹੜੀ ਇਕ ਪਾਸੇ ਤਾਂ ਕੁਦਰਤੀ ਸੋਮਿਆਂ ਦੀ ਦੁਰਵਰਤੋਂ ਨੂੰ ਘਟਾਏ ਅਤੇ ਵਾਤਾਵਰਣ ਨੂੰ ਦੂਸ਼ਿਤ ਹੋਣ ਤੋਂ ਬਚਾਕੇ ਰੱਖੇ ਅਤੇ ਦੂਸਰੇ ਪਾਸੇ ਨਾਲ ਹੀ ਮਨੁੱਖੀ ਕਿਰਤ ਦੀ ਉਤਪਾਦਕਤਾ ਵਿਚ ਵਾਧਾ ਵੀ ਕਰੇ। ਇਸ ਲਈ ਵਾਤਾਵਰਣ ਦੀ ਸਫਾਈ ਉੱਪਰ ਪ੍ਰਤੀ ਜੀਅ ਖਪਤ ਵਧਾਉਣਾ ਕੋਈ ਹੱਲ ਨਹੀਂ ਹੈ, ਸਗੋਂ ਹੱਲ ਤਾਂ ਕੇਵਲ ਮਨੁੱਖੀ ਅਤੇ ਸਮਾਜਿਕ ਭਲਾਈ ਦੇ ਵਿਕਾਸ ਦੀ ਦਿਸ਼ਾ ਵਿਚ ਨਵੀਂ ਉੱਨਤ ਤਕਨਾਲੋਜੀ ਦਾ ਨਿਰਮਾਣ ਅਤੇ ਉਸ ਦੀ ਆਪਣੀਆਂ ਪ੍ਰਸਥਿਤੀਆਂ ਮੁਤਾਬਕ ਚੋਣ ਹੀ ਹੈ।

ਇਸ ਤਰ੍ਹਾਂ ਮਨੁੱਖੀ ਅਤੇ ਸਮਾਜਿਕ ਭਲਾਈ ਲਈ ਪੰਜਾਬੀਆਂ ਦੁਆਰਾ ਲੋੜੀਂਦੀਆਂ ਵਸਤੂਆਂ ਅਤੇ ਸੇਵਾਵਾਂ ਦੀ ਖਪਤ ਜਿਹੜੇ ਦੋ ਗੰਭੀਰ ਸੰਕਟਾਂ ਦਾ ਸ਼ਿਕਾਰ ਹੈ ਉਹ ਹਨ: ਪਰਜੀਵਤਾ ਪਛੜੀ ਤਕਨਾਲੋਜੀ ਅਤੇ ਗਲਤ ਪਾਲਿਸੀ ਪਲੈਨਿੰਗ ਕਾਰਨ ਖਪਤ ਦਾ ਉਜਾੜਾ ਅਤੇ ਖਪਤ ਦੀ ਅਸਾਮਾਨ ਜਾਂ ਪੱਖਪਾਤੀ ਵੰਡ। ਖਪਤ ਦਾ ਉਜਾੜਾ ਫੇਰ ਬੱਚਤਾਂ ਜਾਂ ਇਨਵੈਸਟਮੈਂਟ ਨੂੰ ਘਟਾ ਕੇ ਸਮਾਜਕ ਪੱਖਪਾਤ ਨੂੰ ਹੋਰ ਵੀ ਡੂੰਘਾ ਕਰ ਦਿੰਦਾ ਹੈ। ●

('ਪੰਜਾਬੀ ਸਭਿਆਚਾਰ ਦਾ ਭਵਿਖ ਵਿਚੋਂ')



# ਗੁੰਮਰਾਹਕੁੰਨ ਹੈ ਦੂਰਦਰਸ਼ਨ ਦੀ ਇਸ਼ਤਿਹਾਰਬਾਜ਼ੀ

—ਡਾ: ਜਸਵੰਤ ਸਿੰਘ

ਪੁਰਾਤਨ ਸਮੇਂ ਤੋਂ ਹੀ ਮਨੁੱਖੀ ਵਰਤੋਂ ਵਿਚ ਆਉਣ ਵਾਲੀਆਂ ਵਸਤਾਂ ਦੀ ਇਸ਼ਤਿਹਾਰਬਾਜ਼ੀ ਕਰਨ ਦਾ ਅਮਲ ਤੁਰਿਆ ਆ ਰਿਹਾ ਹੈ। ਪੰਜਾਬੀ ਸਾਹਿਤ ਦੀਆਂ 'ਬੋਲੀਆਂ' ਵਿਚ ਵਧੀਆ ਰੰਬੇ, ਦਾਤੀਆਂ, ਗਹਿਣੇ, ਗੁਣੀ ਬੰਦਿਆਂ, ਬੁਰਜਾਂ, ਸਾਧਾਂ, ਅਤੇ ਸੁੰਦਰ ਔਰਤਾਂ ਦੇ ਪਿੰਡਾਂ ਆਦਿ ਦੀ ਜਾਣਕਾਰੀ ਮਿਲਦੀ ਹੈ। ਸ਼ਾਇਦ ਸਾਰੇ ਭਾਰਤੀ ਲੋਕ-ਸਾਹਿਤ ਵਿਚ ਅਜਿਹੀਆਂ ਨਿਰਾਲੀਆਂ ਵਸਤਾਂ ਦੀ ਜਾਣਕਾਰੀ ਮਿਲਦੀ ਹੈ।

ਅਜੋਕੇ ਸਮੇਂ ਵਿਚ ਜਦੋਂ ਮਨੁੱਖੀ ਵਰਤੋਂ ਵਿਚ ਆਉਣ ਵਾਲੀਆਂ ਵਸਤਾਂ ਦੀ ਗਿਣਤੀ ਬਹੁਤ ਵੱਧ ਗਈ ਹੈ, ਉਨ੍ਹਾਂ ਦੀ ਵਿਕਰੀ ਦੇ ਪ੍ਰਸ਼ਨ ਨੂੰ ਲੈ ਕੇ ਉਤਪਾਦਕਾਂ ਨੇ ਆਪਣੇ ਲਾਭ ਹਿਤ, ਮੁਕਾਬਲੇ ਦੀਆਂ ਹਾਲਤਾਂ ਵਿਚੋਂ, ਆਪੋ ਆਪਣੀਆਂ ਵਸਤਾਂ ਦੀਆਂ ਖੂਬੀਆਂ ਦੱਸਣ ਲਈ ਵਿਭਿੰਨ ਪ੍ਰਕਾਰ ਦੇ ਸਾਧਨਾਂ ਦੀ ਵਰਤੋਂ ਸ਼ੁਰੂ ਕੀਤੀ ਹੋਈ ਹੈ। ਅਖਬਾਰ, ਰਸਾਲੇ, ਬੋਰਡ, ਰੇਡੀਓ ਅਤੇ ਦੂਰਦਰਸ਼ਨ ਇਨ੍ਹਾਂ ਸਾਧਨਾਂ ਵਿਚੋਂ ਪ੍ਰਮੁੱਖ ਹਨ। ਹਥਲਾ ਲੇਖ ਭਾਰਤੀ ਟੀ. ਵੀ ਤੇ ਵਿਭਿੰਨ ਵਸਤੂਆਂ ਦੀ ਇਸ਼ਤਿਹਾਰਬਾਜੀ ਨੂੰ ਹੀ ਆਪਣੀ ਪੜਚੋਲ ਦਾ ਵਿਸ਼ਾ ਬਣਾਉਂਦਾ ਹੈ।

ਕਿਸੇ ਵੀ ਵਸਤੂ ਦਾ ਇਸ਼ਤਿਹਾਰ ਦੇਣ ਦਾ ਮੁੱਖ ਮਕਸਦ ਖਰੀਦਦਾਰਾਂ ਨੂੰ ਉਸ ਵਸਤੂ ਵਿਚਲੀਆਂ ਖੂਬੀਆਂ, ਉਸਦੀ ਕੀਮਤ, ਰੰਗ, ਆਕਾਰ, ਨਿਰਮਾਤਾ, ਗਾਰੰਟੀ, ਉਸਦੇ ਵੇਚਣ ਵਾਲਾ (ਡੀਲਰ), ਆਦਿ ਬਾਰੇ ਮੁਕੰਮਲ ਜਾਣਕਾਰੀ ਦੇਣਾ ਹੁੰਦਾ ਹੈ। ਕਹਿਣ ਤੋਂ ਭਾਵ ਇਸ਼ਤਿਹਾਰਬਾਜ਼ੀ ਆਪਣੇ ਸਿਧਾਂਤਕ ਰੂਪ ਵਿਚ, ਖਰੀਦਦਾਰ ਲਈ, ਇਕ ਜਾਣਕਾਰੀ ਭਰਪੂਰ ਅਮਲ ਹੈ। ਪਰ ਭਾਰਤੀ ਦੂਰਦਰਸ਼ਨ ਤੇ ਪ੍ਰਸਾਰਿਤ ਇਸ਼ਤਿਹਾਰਬਾਜ਼ੀ ਬਹੁਤ ਹੱਦ ਤੱਕ ਗੁੰਮਰਾਹਕੁਨ ਹੈ।

ਦੂਰਦਰਸ਼ਨ ਤੇ ਇਸ਼ਤਿਹਾਰਿਤ (Advertise) ਕੀਤੀਆਂ ਜਾਂਦੀਆਂ ਵਸਤਾਂ ਦੀ ਵੱਡੀ ਗਿਣਤੀ ਵਿਚ ਨਿੱਤ ਵਰਤੋਂ ਦੀਆਂ ਚੀਜਾਂ ਸ਼ਾਮਿਲ ਹਨ। ਇਨਾਂ ਵਿਚੋਂ ਵਾਲਾਂ ਦੇ ਤੇਲਾਂ ਦੀ ਇਸ਼ਤਿਹਾਰਬਾਜ਼ੀ ਸਭ ਤੋਂ ਵੱਧ ਇਤਰਾਜ਼ਯੋਗ ਹੈ। ਇਨ੍ਹਾਂ ਤੇਲਾਂ ਦੇ ਇਸ਼ਤਿਹਾਰ ਵਿਚ ਕਿਸੇ ਸੁੰਦਰ ਔਰਤ ਦੇ ਸੁੰਦਰ, ਚਮਕੀਲੇ, ਕਾਲੇ ਅਤੇ ਲਚਕਦਾਰ ਰੇਸ਼ਮੀ ਵਾਲਾਂ ਦੇ ਹੋਣ ਦਾ ਅਸਲ ਕਾਰਨ ਸੰਬੰਧਿਤ ਤੇਲ ਦੀ ਵਰਤੋਂ ਦਸਿਆ ਜਾਂਦਾ ਹੈ। ਜਦ ਕਿ ਵਾਲਾਂ ਦੀ ਸਮੁੱਚੀ ਤਾਸੀਰ ਮਨੁੱਖ ਦੀ ਸਮੁੱਚੀ ਸਿਹਤ ਅਤੇ ਉਸ ਦੀ ਖਾਨਦਾਨੀ ਸਰੀਰਕ ਵਿਰਾਸਤ ਤੇ ਨਿਰਭਰ ਕਰਦਾ ਹੈ। ਪਰ ਵਾਲਾਂ ਦੇ ਤੇਲ ਦੀ ਇਸ਼ਤਿਹਰਬਾਜੀ ਸਿਰਫ ਤੇਲ ਨੂੰ ਇਕੋ ਇਕ ਨਿਰਨਾਇਕ ਚੀਜ਼ ਬਣਾਕੇ ਪੇਸ਼ ਕਰਦੀ ਹੈ। ਇਸੇ ਤਰ੍ਹਾਂ ਖਾਣ ਦੇ ਤੇਲਾਂ ਦੀ ਮਸ਼ਹੂਰੀ ਸਮੇਂ ਇਕ ਬੱਚਾ ਇਸ਼ਤਿਹਾਰਿਤ ਹੁੰਦੇ ਤੇਲ (Sunflower oil) ਦੀ ਵਾਸ਼ਨਾ ਨਾਲ ਕੋਠੇ ਤੋਂ ਛਾਲ ਮਾਰਦਾ ਵਿਖਾਉਣਾ ਬਿਲਕੁਲ ਗੈਰ-ਵਿਗਿਆਨਕ ਹੈ। ਸ਼ਿੰਕਾਰਾ (Shinkara) (ਇਕ ਤਾਕਤ-ਵਧਾਊ ਦਵਾਈ) ਦੀ ਇਕ ਚਮਚ ਪੀਣ ਨਾਲ ਹੀ ਇਕ ਬੰਦੇ ਦਾ ਤੁਰੰਤ ਸੀਸ਼ਾ ਤੋੜ ਕੇ ਬਾਹਰ ਨਿਕਲ ਜਾਣਾ ਬੱਚਿਆਂ ਵਿਚ ਬਹੁਤ ਗੈਬੀ ਭੁਲੇਖੇ ਖੜੇ ਕਰਦਾ ਹੈ।

ਸਾਬਣਾਂ ਦੀ ਮਸ਼ਹੂਰੀ ਵਿਚ ਔਰਤਾਂ ਦੀਆਂ ਛਾਤੀਆਂ ਅਤੇ ਸਰੀਰ ਨੂੰ ਵੱਧ ਫੋਕਸ ਕਰਨਾ ਉਲਾਰ ਭਾਵਨਾਵਾਂ ਨੂੰ ਪੈਦਾ ਕਰਨ ਤੋਂ ਵੱਧ ਕੁਝ ਵੀ ਨਹੀਂ ਕਰਦਾ। ਕਈ ਵਾਰ ਤਾਂ ਇਨ੍ਹਾਂ ਸਾਬਣਾਂ ਦੇ ਗੁਨ ਐਨੇ ਜਿਆਦਾ ਦੱਸ ਦਿੱਤੇ ਜਾਂਦੇ ਹਨ ਕਿ ਇਨ੍ਹਾਂ ਨੂੰ ਵਿਅਕਤੀ ਦੀ ਸਮੁੱਚੀ ਸਰੀਰਕ ਸੁੰਦਰਤਾ ਨੂੰ ਬਚਾਉਣ ਦਾ ਇਕੋ ਇਕ ਸਾਧਨ ਦ੍ਰਿੜ ਕਰਵਾ ਦਿੱਤਾ ਜਾਂਦਾ ਹੈ। ਐਮ, ਡੀ. ਐਚ. (M D H) ਮਸਾਲਿਆਂ ਦੀ ਵਾਸਨਾ ਨਾਲ ਹੀ ਕਿਸੇ ਲੱਤਾਂ ਤੋਂ ਅਪੰਗ ਵਿਅਕਤੀ ਦੇ ਅਚਾਨਕ ਖੜੇ ਹੋ ਜਾਣ ਵਾਲੀ ਮਸ਼ਹੂਰੀ ਕਿੰਨੀ ਹਾਸੋਹੀਣੀ ਹੈ।

ਦੂਰਦਰਸ਼ਨ ਵਲੋਂ ਵਸਤਾਂ ਦੀ ਇਸ਼ਤਿਹਾਰਬਾਜ਼ੀ ਦਾ ਦੂਜਾ ਵੱਡਾ ਹਿੱਸਾ ਦਵਾਈਆਂ ਦੀ ਮਸ਼ਹੂਰੀ ਨਾਲ ਸੰਬੰਧਿਤ ਹੈ। ਦਵਾਈਆਂ ਦੀ ਮਸ਼ਹੂਰੀ ਸਮੇਂ ਸਾਰੇ ਡਾਕਟਰੀ ਅਸੂਲਾਂ ਨੂੰ ਛਿੱਕੇ ਟੰਗ ਦਿੱਤਾ ਜਾਂਦਾ ਹੈ। ਗਲੇ ਦੀਆਂ ਬੀਮਾਰੀਆਂ ਨੂੰ ਚੂਸਣ ਵਾਲੀਆਂ ਗੋਲੀਆਂ (Halls, Honey, Lemon, Vics, Strepsils etc.) ਨਾਲ ਠੀਕ ਕਰ ਦਿੱਤਾ ਜਾਂਦਾ ਹੈ। ਕਮਰ ਦੇ ਦਰਦ ਲਈ 'ਆਇਓਡੈਕਸ' ਹੀ ਇਕੋ ਇਕ ਨਿਆਮਤ ਬਣਾ ਦਿੱਤੀ ਜਾਂਦੀ ਹੈ। ਦਰਦ-



[ਬਾਕੀ ਸਫ਼ਾ 19 'ਤੇ]

ਕੇਸ ਰਿਪੋਰਟ :

# ਉਹ ਤਾਂ ਡਰੀ ਹੋਈ ਸੀ

—ਬਲਵਿੰਦਰ

ਗੱਲ ਹਰਿਆਣਾ ਸਟੇਟ ਦੇ ਜਿਲਾ ਕੈਥਲ ਦੇ ਪਿੰਡ ਤਰਾਂਵਾਲੀ ਦੀ ਹੈ। ਨਵ ਵਿਆਹੀ ਸੁਰਜੀਤ ਜਿਉਂ ਹੀ ਸੁਹਰੇ ਘਰ ਪੁੱਜੀ ਤਾਂ ਤੁਰੰਤ ਘਰ ਦਾ 'ਭੂਤਾਂ' ਦੇ ਡਰ ਦਾ ਭਰਿਆ ਮਹੌਲ ਉਸਤੇ ਹਾਵੀ ਹੁੰਦਾ ਗਿਆ। ਉਸਨੂੰ ਪੀਰ ਦੇ ਮਜ਼ਾਰ ਤੇ ਲਜਾਇਆ ਗਿਆ ਅਤੇ ਮੱਥਾ ਟਿਕਵਾਇਆ ਗਿਆ। ਪਿੰਡ ਦੇ ਲੱਗਭਗ ਸਾਰੇ ਲੋਕ ਇਸ ਪੀਰ ਦੀ ਮਾਨਤਾ ਕਰਦੇ ਹਨ। ਕਿਹਾ ਜਾਂਦਾ ਹੈ ਕਿ ਪੀਰ ਦੀਆਂ ਸੁੱਖਾਂ ਪੂਰੀਆਂ ਹੁੰਦੀਆਂ ਹਨ। ਪੀਰ ਦੀ ਮੰਨਤਾ ਕਰਨ ਵਾਲਿਆਂ ਦੇ ਘਰਾਂ ਉਪਰ ਪੀਰ ਨਿਗ੍ਹਾ ਰੱਖਦਾ ਹੈ ਅਤੇ ਘਰਾਂ ਅੰਦਰ ਸੁਖ ਅਰਾਮ ਬਣਿਆ ਰਹਿੰਦਾ ਹੈ। ਪੀਰ ਉਪਰ ਚੁਨੀਆਂ ਤੇ ਹੋਰ ਬਹੁਤ ਸਾਰਾ ਨਿੱਕਸੁੱਕ ਚੜ੍ਹਾਇਆ ਜਾਂਦਾ ਹੈ। ਪੀਰ ਦੀ ਮੰਨਤਾ ਕਰਨ ਵਾਲਿਆਂ ਉਪਰ ਕਿਸੇ ਦੁਰ ਆਤਮਾਂ ਦਾ ਵੀ ਅਸਰ ਨਹੀਂ ਹੁੰਦਾ, ਇਸ ਤਰ੍ਹਾਂ ਦਾ ਸੰਕਲਪ ਵੀ ਲੋਕਾਂ ਦੀ ਆਮ ਧਾਰਨਾ ਵਿਚ ਪਾਇਆ ਜਾਂਦਾ ਹੈ।

ਪਰੰਤੂ ਸੁਰਜੀਤ ਉਪਰ ਇਸ ਤਰਾਂ ਦੀਆਂ ਅਜੀਬੋ ਗਰੀਬ ਗੱਲਾਂ ਦਾ ਉਲਟ ਤੇ ਮਾਰੂ ਅਸਰ ਹੋਇਆ। ਉਹ ਵੀ ਕਲਪਿਤ 'ਆਤਮਾਵਾਂ' ਤੋਂ ਭੈਅ ਖਾਣ ਲੱਗੀ। ਉਹ ਕਈ ਵਾਰ ਮਾਨਸਿਕ ਤੌਰ ਤੇ ਉਖੜ ਜਾਂਦੀ ਅਤੇ ਮੰਜੇ ਉਪਰੋਂ ਉਠਣ ਨੂੰ ਜੀਅ ਨਾ ਕਰਦਾ। ਉਸਦਾ ਨਵਵਿਹੁਤਾ ਜੀਵਨ ਲੀਹੋਂ ਲਹਿਣ ਲੱਗਾ। ਹੁਣ ਤਾਂ ਕਦੇ ਕਦੇ ਉਸਨੂੰ ਦੌਰਾ ਵੀ ਪੈ ਜਾਂਦਾ ਅਤੇ ਉਹ ਚੀਕਾਂ ਵੀ ਮਾਰਦੀ। ਉਸ ਅੰਦਰ ਪਿੰਡ ਵਿਚ ਵੀਹ ਸਾਲ ਪਹਿਲਾਂ ਟਰੈਕਟਰ ਦੇ ਉਲਟ ਜਾਣ ਕਾਰਨ ਹੇਠਾਂ ਆ ਕੇ ਮਰੇ ਇਕ ਨੌਜਵਾਨ ਦੀ 'ਰੂਹ' ਵੀ ਬੋਲਣ ਲੱਗੀ। ਫਿਰ ਇਸ ਨੌਜਵਾਨ ਦਾ ਬਿਰਧ ਪਿਤਾ ਵੀ ਬੋਲਣ ਲੱਗਿਆ ਜਿਸ ਵਾਰੇ ਸ਼ੱਕ ਕੀਤਾ ਜਾਂਦਾ ਸੀ ਕਿ ਉਹ ਵੀ ਅਣਿਆਈ ਮੌਤ ਮਰ ਗਿਆ ਸੀ।

ਜਿਸ ਤਰਾਂ ਕਿ ਇਹ ਪੇਂਡੂ ਜੀਵਨ ਅੰਦਰ ਖਾਸ ਧਾਰਨਾ ਹੀ ਹੈ ਕਿ ਕਸਰ ਦਾ ਭਰਮ ਕਰਕੇ ਹਰ ਮਰੀਜ਼ ਨੂੰ ਪਹਿਲਾਂ ਸਿਆਣਿਆਂ ਪਾਸ ਲਿਜਾਇਆ ਜਾਂਦਾ ਹੈ। ਸੁਰਜੀਤ ਨੂੰ ਵੀ ਬਹੁਤ ਸਿਆਣਿਆਂ ਪਾਸ ਲਿਜਾਇਆ ਗਿਆ। ਪਰੰਤੂ ਪਿੰਡ ਦੇ 'ਸੁਰਤੇ ਸਿਆਣੇ' ਦਾ ਵਿਚਾਰ ਹੋਰ ਹੀ ਸੀ। ਉਹ ਕਹਿੰਦਾ ਸੀ ਕਿ ਇਸ ਮਗਰ ਇਸਦੇ ਪੇਕਿਆਂ ਤੋਂ ਕੋਈ ਕੁਚੀਲ ਲੱਗਕੇ ਆਈ ਹੈ। ਪਿੰਡ ਦਾ ਹੀ ਬਾਜ਼ੀਗਰ ਗੁਲਾਮ ਜੋ 'ਸਿਆਣਪ' ਦਾ ਹੀ ਧੰਦਾ ਕਰਦਾ ਸੀ ਉਸਦਾ ਵੀ ਇਹੋ ਜਿਹਾ ਮਿਲਦਾ ਜੁਲਦਾ ਵਿਚਾਰ ਸੀ।

ਪਰ ਉਹ ਸੁਰਜੀਤ ਅੰਦਰਲੀਆਂ 'ਦੁਰ ਆਤਮਾਵਾਂ' ਦਾ ਉਪਾਅ ਕਰਨ ਤੋਂ ਅਸਮਰਥ ਰਹੇ। ਫਿਰ ਪ੍ਰੀਵਾਰ ਨੇ ਯਤਨ ਕਰਕੇ ਸਧਾਰਨਪੁਰ ਦੇ 'ਸਿਆਣੇ' ਮੱਲ ਸਿੰਘ ਨੂੰ ਘਰ ਹੀ ਲਿਆਂਦਾ। ਉਹ ਘਰ ਆ ਕੇ ਚੌਂਕੀ ਲਾਉਂਦਾ ਰਿਹਾ ਸੁਰਜੀਤ ਖੇਡਦੀ ਰਹੀ। ਸੁਰਜੀਤ ਦੁਆਲੇ ਬਲਦੇ ਕੋਲੇ ਘੇਰ ਦਮ ਰੱਖੇ ਗਏ। ਇਕ ਤੇਲ ਦਾ ਦੀਵਾ ਵੀ ਬਾਲਿਆ ਗਿਆ। ਅੰਗਾਰਿਆਂ ਉਪਰ ਦੇਸੀ ਘਿਓ ਵਾਰ ਵਾਰ ਪਾਇਆ ਗਿਆ। ਬੱਕਰੇ ਦੀ ਕਲੇਜ਼ੀ ਮੰਗਵਾਈ ਗਈ ਅਤੇ ਤਿੰਨ ਬੋਤਲਾਂ ਦੇਸੀ ਸ਼ਰਾਬ (ਪਹਿਲੇ ਤੋੜ ਦੀ) ਵੀ ਮੰਗਵਾਈ ਕਿਉਂਕਿ ਸੁਰਜੀਤ ਅੰਦਰਲੇ ਜਿੰਨ ਕਾਫੀ ਪੱਕੇ ਸਨ ਅਤੇ ਉਹਨਾਂ ਨੂੰ ਬਾਹਰ ਕੱਢਣ ਲਈ ਕਾਫੀ ਮੁਸ਼ਕਲ ਪੇਸ਼ ਆ ਰਹੀ ਸੀ। 'ਮੱਲ ਸਿਆਣਾਂ' ਅਤੇ ਉਸਦਾ ਸਾਥੀ ਦਸ ਦਿਨ ਸੁਰਜੀਤ ਦੇ ਘਰ ਰਹੇ ਅਤੇ ਸ਼ਰਾਬ ਮੀਟ ਦਾ ਸੇਵਨ ਕਰਦੇ ਰਹੇ। ਉਹਨਾਂ ਦੀ ਧਾਰਨਾ ਸੀ ਕਿ ਸੁਰਜੀਤ ਅੰਦਰਲਾ ਜਿੰਨ ਸ਼ਰਾਬ ਮੰਗਦਾ ਹੈ। ਉਨ੍ਹਾਂ ਸੁਰਜੀਤ ਨੂੰ ਵੀ ਸ਼ਰਾਬ ਪਿਆਉਣ ਦਾ ਯਤਨ ਕੀਤਾ। ਪਰੰਤੂ ਇਸ ਓਹੜ-ਪੋਹੜ ਨਾਲ 'ਜਿੰਨ' ਬਾਹਰ ਨਾ ਕੱਢੇ ਜਾ ਸਕੇ।

ਸੁਰਜੀਤ ਨੂੰ ਫਿਰ ਨੇੜਲੇ ਪਿੰਡ ਮੁਹਾਲੀ ਦੇ ਗੁਰਦਵਾਰੇ ਦੇ ਮਹੰਤ ਪਾਸ ਲਿਜਾਇਆ ਗਿਆ। ਮਹੰਤ ਨੇ ਸਰੋਵਰ ਵਿਚ ਅਸ਼ਨਾਨ ਕਰਨ ਲਈ ਕਿਹਾ। ਅਸ਼ਨਾਨ ਕਰਨ ਸਮੇਂ ਦੁਰ ਆਤਮਾਵਾਂ ਬਾਹਰ ਨਿਕਲ ਗਈਆਂ। ਪਰੰਤੂ ਦੋ ਦਿਨਾਂ



ਬਾਅਦ ਫਿਰ ਆ ਧਮਕੀਆਂ। ਪਰਿਵਾਰ ਬੁਰੀ ਤਰਾਂ ਡਰ ਗਿਆ। ਸੀਵਨ ਦੇ ਪਿੰਡ ਦੇ 'ਸਿਆਣੇ' ਬਾਰੇ ਪਤਾ ਲੱਗਿਆ ਲੋਕਾਂ ਦੀ ਧਾਰਨਾ ਸੀ ਕਿ ਸੀਵਨ ਪਿੰਡ ਦੇ 'ਸਿਆਣੇ' ਦੇ ਘਰ ਬਣੀ ਸਮਾਧ ਤੇ ਭੂਤਾਂ ਆਪਣੀਆਂ ਸ਼ਕਤੀਆਂ ਜਮ੍ਹਾਂ ਕਰਦੀਆਂ ਹਨ। ਸੁਰਜੀਤ ਨੂੰ ਚਾਰ ਦਿਨ ਓਥੇ ਰੱਖਿਆ ਗਿਆ। ਪਰੰਤੂ ਸੁਰਜੀਤ ਅੰਦਰਲੀਆਂ ਭੂਤਾਂ ਓਥੇ ਵੀ ਸ਼ਕਤੀਆਂ ਜਮ੍ਹਾਂ ਕਰਵਾਉਣ ਤੋਂ ਮੁਨਕਰ ਹੋ ਗਈਆਂ ਸਨ।

ਕਕਰਾਲੇ ਦੇ ਸਿਆਣੇ ਨੇ ਤਾਂ ਸੁਰਜੀਤ ਅੰਦਰਲੇ ਜਿੰਨ ਨੂੰ ਬਾਹਰ ਕੱਢਣ ਲਈ 'ਬਹੁਤ' ਹੀ ਮਿਹਨਤ ਕੀਤੀ। ਉਸਨੇ ਫਾਂਡੇ ਕਰਵਾਏ। ਉਸ ਪਾਸ ਸੁਰਜੀਤ ਅੰਦਰਲੀਆਂ ਭੂਤਾਂ ਮੰਨ ਗਈਆਂ ਸਨ। ਪਰੰਤੂ ਉਹ ਕਹਿ ਰਹੀਆਂ ਸਨ ਕਿ ਉਹਨਾਂ ਨੂੰ ਬਾਹਰ ਨਿਕਲਣ ਵਿਚ ਮੁਸ਼ਕਲ ਪੇਸ਼ ਆ ਰਹੀ ਹੈ ਕਿਉਂਕਿ ਬਾਜ਼ੀਗਰ ਗੁਲਾਮ ਦੁਆਰਾ ਮਿਲਾਏ ਤਵੀਜ਼ਾਂ ਕਾਰਨ ਉਹ ਉਸ ਅੰਦਰ ਕੀਲੀਆਂ ਗਈਆਂ ਹਨ। ਇਹ ਯਤਨ ਵੀ ਅਸਫਲ ਰਿਹਾ।

ਸੁਰਜੀਤ ਦੀ ਸੁੰਦਰਤਾ ਅਤੇ ਸਰੀਰ ਦੀ ਸਿਹਤ ਬਹੁਤ ਹੀ ਖਰਾਬ ਹੋ ਗਏ ਸਨ। ਸੁਰਜੀਤ ਨੂੰ ਤਾਂ ਹੁਣ ਲਗਾਤਾਰ ਦੌਰਾ ਪਿਆ ਰਹਿੰਦਾ। 10-10 ਦਿਨ ਉਹ ਬਿਨਾਂ ਕੁਝ ਖਾਇਆਂ ਪਈ ਰਹਿੰਦੀ ਅਤੇ ਲਗਾਤਰ ਚੀਕਾਂ ਵੀ ਮਾਰਦੀ। ਸੰਦ ਪਿੰਡ ਦਾ 'ਸਿਆਣਾ' ਬਲਿਹਾਰ ਸਿੰਘ ਵੀ ਬੁਲਾਇਆ ਗਿਆ। ਉਸਨੇ ਹਿਜ਼ਰਾਇਤ ਦੁਆਰਾ 'ਭੂਤਾਂ' ਦਾ ਪਤਾ ਲਾਉਣ ਦਾ ਬਹੁਤ ਯਤਨ ਕੀਤਾ ਪਰੰਤੂ ਅਸਫਲ ਰਿਹਾ।

ਚੀਕੇ ਦਾ ਮੁਸਲਮਾਨ (ਜੋ ਸਹਾਰਨਪੁਰ ਤੋਂ ਆਇਆ ਹੋਇਆ ਸੀ) ਵੀ ਬੁਲਾਇਆ ਗਿਆ। ਉਸਨੇ ਸੁਰਜੀਤ ਦੇ ਘਰ ਆ ਕੇ ਸੁਰਜੀਤ ਅੰਦਰਲੇ 'ਜਿੰਨ' ਨੂੰ ਖੂਬ ਕੁਟਾਪਾ ਚਾੜਿਆ। ਚਿਮਟੇ ਵੀ ਮਾਰੇ। ਅਖੀਰ ਜਦ 'ਭੂਤ' ਫਿਰ ਵੀ ਕਾਬੂ ਨਾ ਆਇਆ ਤਾਂ ਹਲ ਦੇ ਫਾਲੇ ਤੱਤੇ ਕਰਵਾਕੇ ਸੁਰਜੀਤ ਦੇ ਪੈਰਾਂ ਤੇ ਲਾਏ ਗਏ। ਕਿਉਂਕਿ 'ਜਿੰਨ' ਬੜਾ ਹੀ ਭਿਆਨਕ ਸੀ ਸੋ ਅਜਿਹਾ ਕਰਨ ਲਈ ਸ਼ਰਾਬ ਤੇ ਮੀਟ ਦੀ ਵਰਤੋਂ ਵੀ ਜਰੂਰੀ ਸੀ ਜੋ ਲਗਾਤਾਹ 10 ਦਿਨ ਹੁੰਦੀ ਰਹੀ। ਕੁਝ ਘਰ ਵਾਲਿਆਂ ਨੂੰ ਵੀ ਨਾਲ ਭਾਗ ਲੈਣ ਲਈ ਪ੍ਰੇਰਿਆ ਮਾਂਹਾਂ ਨੂੰ ਵੀ ਤੇਲ ਲਾਕੇ ਕੁੱਜੇ ਵਿਚ ਪਾ ਕੇ ਸੁਰਜੀਤ ਨੂੰ ਦੇਖਣ ਲਈ ਕਿਹਾ ਤਾਂ ਕਿ ਹਿਜ਼ਰਾਇਤ ਦੁਆਰਾ 'ਜਿੰਨ' ਦੀ ਕਿਸਮ ਦਾ ਪਤਾ ਲੱਗੇ। ਪਰੰਤੂ ਇਹ ਓਹੜ-ਪੋਹੜ ਵੀ ਸੁਰਜੀਤ ਦਾ ਇਲਾਜ ਨਾਂ ਕਰ ਸਕਿਆ।

7-8 ਮਹੀਨਿਆਂ ਦੇ ਇਸ ਸਮੇਂ ਦਰਮਿਆਨ ਹੁਣ ਤਾਂ ਸੁਰਜੀਤ ਮੰਜੇ ਤੋਂ ਉਠਣੋ ਵੀ ਰਹਿ ਚੁੱਕੀ ਸੀ। ਉਸਦੇ ਵਿਆਹ ਨੂੰ ਅਜੇ 9 ਮਹੀਨੇ ਹੋਏ ਸਨ ਅਤੇ ਉਹ 18-19 ਸਾਲ ਦੀ ਅੱਲੀ ਕੁੜੀ ਤਾਂ ਸੀ ਵਿਚਾਰੀ। ਵਿਪਤਾ ਇਤਨੀ ਕਿ 'ਜਿੰਨ' ਬੜਾ ਸਖਤ ਸੀ।

ਸੁਰਜੀਤ ਦਾ ਪੇਕਾ ਤੇ ਸੁਹਰਾ ਪਰਿਵਾਰ ਉਸਦੇ ਇਲਾਜ਼ ਲਈ ਅੱਡੀਆਂ ਤੇ ਹੋਇਆ ਫਿਰਦਾ ਸੀ। ਉਹ ਤਰਕਸ਼ੀਲ ਸੁਸਾਇਟੀ ਬਾਰੇ ਵੀ ਸੁਣ ਚੁੱਕੇ ਸਨ। ਕਿਸੇ ਨਾ ਕਿਸੇ ਤਰਾਂ ਉਹ ਸੁਸਾਇਟੀ ਤੱਕ ਪਹੁੰਚ ਕਰਨ ਵਿਚ ਸਫਲ ਹੋ ਗਏ। ਸਾਥੀ ਪਰਮਦੇਵ [ਪ੍ਰਧਾਨ ਇਕਾਈ ਲਹਿਰਾ ਗਾਗਾ] ਦੀ ਅਗਵਾਈ ਹੇਠ ਦੋ ਮੈਂਬਰੀ ਟੀਮ ਤਾਂਰਾਵਾਲੀ ਪੁੱਜੀ।

'ਜਿੰਨ' ਸੌਖਿਆਂ ਹੀ ਕਾਬੂ ਕਰ ਲਿਆ ਗਿਆ। ਭਾਵੇਂ ਟੀਮ ਦੇ ਪੁੱਜਣ ਤੇ ਸੁਰਜੀਤ ਦੌਰੇ ਦੀ ਹਾਲਤ ਵਿਚ ਚੀਕਾਂ ਮਾਰ ਰਹੀ ਸੀ ਪਰੰਤੂ ਜਲਦੀ ਹੀ ਉਸਨੂੰ ਨਾਰਮਲ ਹਾਲਤ ਵਿਚ ਲਿਆਂਦਾ ਗਿਆ। ਸਮੋਹਨ ਪ੍ਰੀਕਿਰਿਆ ਦੁਆਰਾ ਉਸ ਦੇ ਅਚੇਤ ਮਨ ਅੰਦਰੋਂ ਭੂਤਾਂ ਦਾ ਡਰ ਕੱਢਿਆ ਗਿਆ। ਉਸਦੇ ਹਿਸਟੀਰੀਅਲ ਦੌਰੇ ਘਟ ਗਏ। ਦੂਸਰੀ ਵਾਰ ਫਿਰ ਇਕ ਵਾਰ ਇਹੋ ਇਲਾਜ਼ ਵਿਧੀ ਦੁਹਰਾਈ ਗਈ। ਹੁਣ ਉਹ ਪੂਰੀ ਝਰਾਂ ਠੀਕ ਹੈ। ਚੀਕੇ ਦੇ ਖੇਤਰ ਤੋਂ ਉਹਨਾਂ ਕਾਰਨ ਕੇਸਾਂ ਦੀ ਭਰਮਾਰ ਹੋ ਗਈ ਹੈ। ਉਥੋਂ ਦੇ ਲੋਕਾਂ ਦੀ ਮੰਗ ਹੈ ਕਿ ਇਧਰ ਵੀ ਤਰਕਸ਼ੀਲ ਸੁਸਾਇਟੀ ਦੀ ਇਕਾਈ ਬਣਾਉਣ ਦਾ ਪ੍ਰਬੰਧ ਕੀਤਾ ਜਾਵੇ। ਸੁਰਜੀਤ ਡਰ ਅਧੀਨ ਵਧੇਰੇ ਅੰਤਰਮੁਖੀ ਹੋ ਕੇ ਵਿਚਰਨ ਲੱਗ ਗਈ ਸੀ। ਉਸਦੀ ਸੋਚ ਨੂੰ ਬਾਹਰਮੁਖੀ ਯਥਾਰਥ ਨਾਲ ਜੋੜਿਆ ਗਿਆ। ●

ਨਿਵਾਰਕ ਦਵਾਈਆਂ ਦੀ ਵਰਤੋਂ ਲਈ ਵੀ ਆਪ-ਮੁਹਾਰਾ ਚੱਲਣ ਲਈ ਉਤੇਜਤ ਕੀਤਾ ਜਾਂਦਾ ਹੈ । ਜਦ ਕਿ ਬਹੁਤ ਸਾਰੀਆਂ ਦਰਦਾਂ ਦੇ ਕਾਰਨ ਗੰਭੀਰ ਸਰੀਰਕ ਨੁਕਸ ਹੋ ਸਕਦੇ ਹਨ । 'ਚਵਨ ਪਰਾਸ਼' ਨੂੰ ਤਾਕਤ ਦਾ ਸੋਮਾਂ ਸਾਬਤ ਕਰ ਦਿੱਤਾ ਜਾਂਦਾ ਹੈ । ਕਿਸੇ ਵੀ ਦਵਾਈ (ਗਰਭ ਨਿਰੋਧਕ ਗੋਲੀਆਂ ਨੂੰ ਛੱਡ ਕੇ) ਦੀ ਵਰਤੋਂ ਲਈ ਡਾਕਟਰ ਦੀ ਸਲਾਹ ਲੈਣ ਬਾਰੇ ਦਸਿਆ ਨਹੀਂ ਜਾਂਦਾ । ਕਾਕਰੋਚ/ਕੀੜੇ/ਮੱਛਰ ਮਾਰਨ ਦੀ ਦਵਾਈ (HIT) ਦੀ ਮਸ਼ਹੂਰੀ ਵਿਚ [ਜੋ ਹੁਣ ਬੰਦ ਕਰ ਦਿੱਤੀ ਗਈ ਹੈ] ਬਹੁਤ ਹੀ ਭਿਆਨਕ ਦ੍ਰਿਸ਼ ਵਿਖਾਏ ਜਾਂਦੇ ਸਨ ।

ਫਰਿਜ਼, ਟੀ. ਵੀ, ਟੇਪਰਿਕਾਰਡ, ਅਤੇ ਕੱਪੜੇ ਧੋਣ ਦੀ ਮਸ਼ਹੂਰੀ ਸਮੇਂ ਬਹੁਤ ਹੀ ਗੈਰ-ਵਿਗਿਆਨਕ ਐਕਸ਼ਨ ਵਿਖਾਏ ਜਾਂਦੇ ਹਨ । ਇਕ ਸਿੰਗਾਂ ਵਾਲਾ ਵਿਅਕਤੀ ਅਤਿ ਆਧੁਨਿਕ ਤਕਨਾਲੋਜੀ ਵਾਲੇ ਟੀ. ਵੀ. ਦੀ ਮਸ਼ਹੂਰੀ ਦਿੰਦਾ ਹੋਇਆ ਕਿੱਡਾ ਵੱਡਾ **Paradox** [ਵਿਰੋਧਾਭਾਸ] ਸਿਰਜਦਾ ਹੈ ! ਇਕ ਟੀ, ਵੀ. ਦੀ ਮਸ਼ਹੂਰੀ ਵਿਚ ਟੀ.ਵੀ, ਲਗਾਉਣ ਸਮੇਂ ਵਿਅਕਤੀ ਇਕੋ ਦਮ, ਕਰੰਟ ਲੱਗਣ ਵਾਂਗ ਪਿੱਛੇ ਪਏ ਸੋਫੇ ਤੇ ਡਿਗਦਾ ਦਿਖਾਇਆ ਜਾਂਦਾ ਹੈ । ਕੀ ਇਹ ਉਸ ਟੀ. ਵੀ. ਦੀ ਖੂਬੀ ਹੈ ।

ਪਿਛੇ ਜਿਹੇ ਸ਼ੇਅਰ ਜਾਰੀ ਕਰਨ ਵਾਲੀਆਂ ਕੰਪਨੀਆਂ ਦੇ ਇਸ਼ਤਿਹਾਰ ਵੀ ਟੀ. ਵੀ, ਉਤੇ ਦਰਸ਼ਨ ਦੇਣ ਲੱਗੇ ਹਨ । ਇਨ੍ਹਾਂ ਮਸ਼ਹੂਰੀਆਂ ਵਿਚ ਪੈਸੇ ਕਮਾਉਣ ਦੇ ਉਤੇਜਨਾ ਜਨਕ ਸੁਝਾਅ ਮਨੁੱਖ ਵਿਚਲੇ ਸਹਿਜ ਦਾ ਸਫਾਇਆ ਕਰ ਰਹੇ ਹਨ ।

ਸਰਕਾਰੀ ਸੰਸਥਾਵਾਂ ਵਲੋਂ ਪਰਿਵਾਰ ਨਿਯੋਜਨ ਅਤੇ ਲੜਕੀ ਨੂੰ ਅਹਿਮੀਅਤ ਦੇਣ ਵਾਲੇ ਇਸ਼ਤਿਹਾਰ, ਸੀਮਤ ਸੰਦਰਭ ਵਿਚ, ਕਾਫੀ ਸੰਤੁਲਿਤ ਹਨ । ਇਨਾਂ ਵਿਚਲੇ ਹਿਤਾਂ ਦੀ ਪਰਖ-ਪੜਚੋਲ,ਨਿਰਸੰਦੇਹ ਵਖਰੇ ਲੇਖਦੀ ਮੰਗ ਕਰਦੀ ਹੈ।

ਬੇਸ਼ਕ ਸਮੇਂ ਦੀ ਘਾਟ ਕਾਰਨ ਮਸ਼ਹੂਰੀਆਂ ਵਿਚ ਖਿੱਚ ਆਦਿ ਪੈਦਾ ਕਰਨਾ ਜਰੂਰੀ ਹੁੰਦਾ ਹੈ ਪਰ ਫਿਰ ਵੀ ਇਨ੍ਹਾਂ ਨੂੰ ਉਪਰੋਕਤ ਕਮੀਆਂ ਤੋਂ ਮੁਕਤ ਕਰਨ ਦੀ ਮੰਗ ਕਰਨੀ ਹਰ ਸੁਲਝੇ ਵਿਅਕਤੀ ਦਾ ਫਰਜ ਬਣਦਾ ਹੈ । ਹਰ ਵਿਗਿ-ਆਪਨ ਨੂੰ ਪਰਸਾਰਿਤ ਕਰਦਿਆਂ ਲੋੜੀਂਦਾ ਵਿਗਿਆਨਕ ਢੰਗ ਅਪਨਾਉਣਾ ਚਾਹੀਦਾ ਹੈ । ਔਰਤਾਂ ਦੇ ਅਤਿ ਕਾਮੁਕ ਦ੍ਰਿਸ਼ਾਂ ਦੀ ਵਰਤੋਂ ਬੰਦ ਹੋਣੀ ਚਾਹੀਦੀ ਹੈ । ਇਸ਼ਤਿਹਾਰਾਂ ਦਾ ਇਕ ਪਾਸੜ ਹੋਣਾ ਵੀ ਗੁੰਮਰਾਹਕੁੰਨ ਹੈ । ਇਨਾਂ ਵਿਚ ਦਿਲ-ਕੰਬਾਉ ਦ੍ਰਿਸ਼ ਵੀ ਨਹੀਂ ਹੋਣੇ ਚਾਹੀਦੇ । ਅਜਿਹੇ ਹੋਰ ਬਹੁਤ ਸਾਰੇ ਕਾਰਨਾਂ ਕਾਰਨ ਹੀ ਭਾਰਤ ਦੇ ਸਮੁੱਚੇ ਮੱਧ-ਵਰਗ ਵਿਚਲੇ ਵਿਖਾਵੇ ਅਤੇ ਹੀਣ-ਭਾਵਨਾ ਨੂੰ ਪੈਦਾ ਕਰਨ ਦੇ ਕਾਰਨ ਦਾ ਜਿਮੇਂਵਾਰ ਭਾਰਤੀ ਦੂਰਦਰਸ਼ਨ ਦੀ ਇਸ਼ਤਿਹਾ-ਬਾਜ਼ੀ ਦਾ ਸਮੁੱਚਾ ਪ੍ਰਬੰਧ ਵੀ ਬਣਦਾ ਹੈ ।

## "ਜੇ ਤੁਸੀਂ ਤਰਕਸ਼ੀਲ ਹੁੰਦੇ"

—ਕਰਮ ਸਿੰਘ 'ਜ਼ਖਮੀ'

ਜੇ ਤੁਸੀਂ ਤਰਕਸ਼ੀਲ ਹੁੰਦੇ
ਤਾਂ ਤੁਹਾਨੂੰ ਪਤਾ ਹੁੰਦਾ
ਕਿ ਤੁਹਾਡੇ ਹੱਥਾਂ ਦੀਆਂ ਰੇਖਾਵਾਂ
ਕਿਸੇ ਵਿਧਾਤਾ ਨੇ ਨਹੀਂ ਬਣਾਈਆਂ,
ਸਗੋਂ ਇਹ ਤਾਂ
ਗਰਭ-ਅਵਸਥਾ ਸਮੇਂ
ਤੁਹਾਡੇ ਹੱਥਾਂ ਦੀ ਸਥਿਤੀ ਦਾ ਹੀ ਸਿੱਟਾ ਨੇ ।
ਤੁਸੀਂ ਜਾਣਦੇ ਹੁੰਦੇ
ਕਿ ਮਨੁੱਖ
ਕਿਸੇ ਅਖੌਤੀ ਰੱਬ ਦੀ ਸਿਰਜਣਾਂ ਨਹੀਂ ।
ਬਲਕਿ ਰੱਬ ਹੀ
ਬਿਮਾਰ ਜਾਂ ਫਰੇਬੀ ਮਨਾਂ ਦੀ ਕਾਢ ਹੈ
ਜਿਹੜੇ ਅਜੇ ਤੱਕ
ਹੜੱਪ ਕਰੀ ਜਾ ਰਹੇ ਨੇ
ਤੁਹਾਡੀ ਖੂਨ ਪਸੀਨੇ ਦੀ ਕਿਰਤ
ਕਰਮਾਂ ਦਾ ਫਲ ਕਹਿਕੇ ।
ਤੁਹਾਨੂੰ ਯਾਦ ਹੁੰਦਾ
ਕਿ ਮਨੁੱਖ ਦੀ ਮੌਤ ਤੋਂ ਬਾਦ
ਅਜਿਹਾ ਕੁੱਝ ਨਹੀਂ ਬਚਦਾ
ਜਿਸਨੂੰ ਭੂਤ-ਪ੍ਰੇਤ ਕਿਹਾ ਜਾ ਸਕੇ ।
ਇਹ ਤਾਂ ਮਹਿਜ
ਮਨ ਦਾ ਹੀ ਅਸੀਮ ਡਰ ਹੁੰਦੈ ।
ਤੁਸੀਂ ਕਦੇ ਨਾ ਭੁੱਲਦੇ
ਮਿੱਟੀ ਤੋਂ ਮਨੁੱਖ ਤਕ ਦਾ
ਜੀਵ-ਵਿਕਾਸ ਦਾ ਸੰਘਰਸ਼,
ਅਤੇ ਯਤਨਸ਼ੀਲ ਰਹਿੰਦੇ,
ਕੁਦਰਤ ਦੇ ਗੁੱਝੇ ਰਹੱਸ
ਸਮਝਣ ਤੇ ਪਰਖਣ ਲਈ
ਕਿਉਂਕਿ
ਇਸੇ ਦਾ ਦੂਜਾ ਨਾਂ ਤਰਕਸ਼ੀਲਤਾ ਹੈ ।





## ਸ਼ਲੇਡਾ

—ਰਾਜਕੁਮਾਰ (ਰਾਮਪੁਰਾਫੂਲ)

ਗੱਲ ਅੱਜ ਤੋਂ ਕੋਈ ਬਾਈ ਕੁ ਸਾਲ ਪਹਿਲਾਂ ਦੀ ਹੈ । ਜਾਣੀ ਕਿ ਉਂਨੀ ਸੌ ਸੱਤਰ ਦੀ । ਸਾਡੇ ਕੋਲ ਇਕ ਟਰੈਕਟਰ ਸੀ ਹਿੰਦੋਸਤਾਨ ਪੱਤੀ ਦਾ । ਹਾੜੀ ਦੀ ਫਸਲ ਵੇਲੇ ਅਸੀਂ ਉਸ ਮਗਰ ਇਕ ਮਸ਼ੀਨ ਲਾ ਲੈਂਦੇ ਸੀ ਜਿਸਨੂੰ ਕਹਿੰਦੇ ਸੀ ਹੜੰਬਾ ਜਾਂ ਰਾਜਸਥਾਨੀ ਮਸ਼ੀਨ । ਅਪ੍ਰੈਲ ਵਿਚ ਅਸੀਂ ਕਣਕ ਕੱਢਣ ਲਈ ਆਮ ਤੌਰ ਤੇ ਰਾਜਸਥਾਨ ਵੱਲ ਹੀ ਜਾਂਦੇ ਸੀ । ਇਕ ਤਾਂ ਸਾਨੂੰ ਪੈਸੇ ਨਗਦ ਮਿਲ ਜਾਂਦੇ ਦੂਸਰਾ ਰੇਟ ਵੀ ਚੰਗਾ ।

ਇਕ ਵਾਰ ਅਸੀਂ ਅਬੂਬ ਸ਼ਹਿਰ ਚਲੇ ਗਏ । ਇਹ ਰਾਜਸਥਾਨ ਦਾ ਛੋਟਾ ਜਿਹਾ ਕਸਬਾ ਹੈ । ਹੁਣ ਤਾਂ ਸ਼ਾਇਦ ਕਾਫੀ ਵੱਡਾ ਬਣ ਗਿਆ ਹੋਵੇ । ਇਥੋਂ ਕੋਈ ਪੰਦਰਾਂ ਵੀਹ ਕਿਲੋਮੀਟਰ ਦੂਰ ਅਸੀਂ ਖੇਤਾਂ ਵਿਚ ਕਣਕ ਕੱਢ ਰਹੇ ਸੀ । ਗਰਮੀ ਵੀ ਪੂਰੇ ਜੋਬਨ ਤੇ । ਮਸ਼ੀਨ ਵੀ ਪੂਰੇ ਜੋਬਨ ਤੇ ਚੱਲ ਰਹੀ ਸੀ । ਮੈਂ ਟਰੈਕਟਰ ਦੇ ਸੱਜੇ ਪਾਸੇ ਖੜਾ ਦੂਰ ਤੱਕ ਉਚੇ ਨੀਵੇਂ ਟਿੱਲੇ ਵੱਲ ਵੇਖ ਰਿਹਾ ਸਾਂ । ਮੇਰੀ ਨਜ਼ਰ ਜਦੋਂ ਟਿੱਬਿਆਂ ਦੀ ਹਿੱਕ ਤੇ ਪੈਂਦੀ ਤਾਂ ਜਾਨਵਰਾਂ ਦੀਆਂ ਪੈੜਾਂ, ਤੇਜ ਹਵਾ ਦੀਆਂ ਲਹਿਰਾਂ ਨੇ ਆਪਣੇ ਨਿਸ਼ਾਨ ਬਣਾ ਛੱਡੇ ਸਨ ।

ਅਚਾਨਕ ਖੜਾਕ ਦੀ ਆਵਾਜ ਆਈ, ਮਸ਼ੀਨ ਰੁਕ ਗਈ । ਮੈਂ ਧਿਆਨ ਨਾਲ ਵੇਖਿਆ ਤਾਂ ਉਸ ਦੀ ਛੁਰੀ ਟੁੱਟ ਗਈ । ਮੈਂ ਮਕੈਨਕ ਹੋਣ ਦੇ ਕਾਰਨ ਛੁਰੀ ਝੱਟ ਨਵੀਂ ਕੱਸ ਦਿੱਤੀ ਮਸ਼ੀਨ ਫਿਰ ਚੱਲ ਪਈ । ਦਸ ਕੁ ਮਿੰਟ ਬਾਅਦ ਫਿਰ ਖੜਕ ਦੀ ਅਵਾਜ਼, ਮਸ਼ੀਨ ਫਿਰ ਰੁਕ ਗਈ । ਅਸੀਂ ਧਿਆਨ ਨਾਲ ਵੇਖਿਆ 'ਲਾਂਗੇ' ਦੇ ਰੁੱਗ ਨਾਲ ਕੋਈ ਲੱਕੜ ਦਾ ਟੁਕੜਾ ਆ ਗਿਆ । ਇਸ ਵਾਰ ਕਾਫੀ ਕੁੱਝ ਟੁੱਟਗਿਆ ਸੀ ।

ਇਸ ਵਾਰ ਮਸ਼ੀਨ ਨੂੰ ਜੰਡ ਦੀ ਛਾਂ ਹੇਠ ਠੀਕ ਕਰਨ ਦਾ ਫੈਸਲਾ ਕੀਤਾ । ਮਜਦੂਰ ਰੋਟੀ ਖਾ ਰਹੇ ਨੇ । ਅਸੀਂ ਮਸ਼ੀਨ ਠੀਕ ਕਰ ਰਹੇ ਹਾਂ । ਇਕ ਮਜਦੂਰ ਬੋਲਿਆ, "ਹੜੰਬਾ ਨਹੀਂ ਚੱਲ ਸਕਦਾ, ਇਥੇ ਸ਼ਲੇਡਾ ਰਹਿੰਦਾ । ਮੈਂ ਝੱਟ ਹੈਰਾਨ ਹੋਇਆ "ਅੱਜ ਤਾਂ ਬਹੁਤ ਹੀ ਗਲਤ ਫਸ ਗਏ ਹਾਂ" ਕਣਕ ਕਾਫੀ ਪਈ ਏ ਕੱਢਣ ਵਾਲੀ ।

ਦਿਨ ਦੇ ਦੋ ਕੁ ਵੱਜ ਚੁੱਕੇ ਸਨ । ਅਸੀਂ ਮਸ਼ੀਨ ਠੀਕ ਕਰ ਰਹੇ ਸੀ । ਇਕ ਬੋਲਿਆ, "ਮਿਸਤਰੀ ਉਹ ਵੇਖੋ ਸਾਹਮਣੇ ਸ਼ਲੇਡਾ ਆ ਰਿਹਾ । ਅੱਜ ਤਾਂ ਉਸ ਨੇ ਛੋਟੇ ਜਹੇ ਬੱਚੇ ਦਾ ਰੂਪ ਧਾਰਿਆ ਹੋਇਆ । ਮੈਂ, ਪਿਤਾ ਜੀ, ਭਾਈ ਸਾਹਿਬ ਤੇ ਸਾਡੇ ਡਰਾਇਵਰ ਨੇ ਅੱਖੀਂ ਵੇਖਿਆ," ਸਾਹਮਣੇ ਆ ਰਿਹਾ ਸੀ-ਦੂਰ ਕਾਲੇ ਰੰਗ ਦਾ ਬੱਚਾ । ਸਾਡੀਆਂ ਲੱਤਾਂ ਕੰਬਣ ਲੱਗ ਪਈਆਂ । ਸਾਡੇ ਵੇਖਦੇ ਵੇਖਦੇ ਹੀ ਬੱਕਰੀ ਦਿਸਣ ਲੱਗ ਪਈ । ਬੱਚਾ ਅਲੋਪ ਹੋ ਚੁੱਕਾ ਸੀ । ਫਿਰ ਭੇਡ ਬੱਕਰੀ ਖਤਮ, ਫਿਰ ਬੱਚਾ ਕਾਲੇ ਰੰਗ ਦਾ ਹੱਥ ਵਿਚ ਛੋਟਾ ਜਿਹਾ ਡੰਡਾ । ਸਾਡੇ ਸਾਰਿਆਂ ਦੇ ਚੇਹਰੇ ਉੱਡ ਚੁੱਕੇ ਸਨ ਲੱਤਾਂ ਕੰਬਣ ਲੱਗੀਆਂ । ਅਸੀਂ ਆਪਣੀ ਜਾਨ ਬਚਾਉਣ ਲਈ ਮਸ਼ੀਨ ਦੀਆਂ ਛੁਰੀਆਂ, ਡਰਾਇਵਰ ਨੇ ਟਰੈਕਟਰ ਦਾ ਹੈਂਡਲ ਮਜਦੂਰਾਂ ਨੇ ਤੰਗਲੀਆਂ । ਉਹ ਹੌਲੀ ਹੌਲੀ ਸਾਡੇ ਵੱਲ ਤਾਂ ਆ ਰਿਹਾ ਸੀ । ਫਿਰ ਛੋਟਾ ਕਾਲਾ ਬੱਚਾ ਭੇਡ, ਬੱਕਰੀ ਇਕੱਠੇ ਆਉਂਦੇ ਦਿਸੇ । ਹੁਣ ਅਸੀਂ ਹੋਰ ਵੀ ਡਰ ਗਏ ਸੀ ।

ਜਦੋਂ ਕਾਫੀ ਨਜਦੀਕ ਆਇਆ ਤਾਂ ਖੇਤ ਦਾ ਮਾਲਕ ਬੋਲਿਆ, "[ਕੁਝ ਆਪਣੀ ਭਾਸ਼ਾ ਵਿਚ], "ਜਿਸ ਦੇ ਅਰਥ ਸਨ, "ਇਹ ਤਾਂ ਸਾਲਾ ਕੰਮੀਆਂ ਦਾ ਮੋਦੀ ਏ ।" ਉਹ ਕੜਕਵੀਂ ਆਵਾਜ ਵਿਚ ਬੋਲਿਆ, "ਤੂੰ ਇਥੇ ਕੀ ਕਰਨ ਆਇਆਂ ਓਏ ।" 'ਹੜੰਬਾ ਵੇਖਣ", ਉਸ ਛੋਟੇ ਕਾਲੇ ਬੱਚੇ ਦਾ ਜਵਾਬ ਸੀ । ਗਰੀਬੀ ਕਰ ਕੇ ਹੀ ਸ਼ਾਇਦ ਉਸ ਕੋਲ ਇਕ ਭੇਡ, ਇਕ ਬੱਕਰੀ ਸੀ ਜਿੰਨ੍ਹਾਂ ਨੂੰ ਗਰਮੀ ਵਿਚ ਚਾਰਦਾ ਫਿਰਦਾ ਸੀ । ਟਿੱਬੇ ਕਾਫੀ ਉੱਚੇ ਨੀਵੇਂ ਹੋਣ ਕਾਰਨ ਦੂਰ ਤੋਂ ਕਦੇ ਬੱਕਰੀ ਨੀਵੀਂ ਚਲੀ ਜਾਂਦੀ ਕਦੇ ਭੇਡ, ਕਦੇ ਇਹ ਕਾਲੇ ਰੰਗ ਦਾ ਬੱਚਾ । ਜਦੋਂ ਪੱਧਰੀ ਜਾਂਦੀ ਤਿੰਨੇ ਇਕੱਠੇ ਦਿਸ ਪੈਂਦੇ ਬੱਸ ਇਹੋ ਤਾਂ ਸੀ ਅੱਖੀਂ ਵੇਖਿਆ ਸ਼ਲੇਡਾ ।

# ਅੰਧਵਿਸ਼ਵਾਸ਼ ਦੀ ਹਾਰ

**—ਜਗਦੇਵ ਮੁਹਾਲੀ**

ਮੇਰੇ ਦਾਦਾ ਜੀ ਬਹੁਤ ਅੰਧਵਿਸ਼ਵਾਸ਼ੀ ਸਨ ਜਦਕਿ ਮੇਰੇ ਪਿਤਾ ਨਵੇਂ ਵਿਚਾਰਾਂ ਦੇ ਧਾਰਨੀ ਸਨ । ਸਾਡੇ ਘਰ 'ਚ ਦੇਵੀ ਦੇਵਤਿਆਂ ਨੂੰ ਮੰਨਣ ਮਨਾਉਣ, ਲੱਸੀ-ਪਾਣੀ ਪਾਉਣ ਮੜ੍ਹੀ-ਮਸਾਣਾਂ ਨੂੰ ਪੂਜਣ ਦੇ ਮਸਲਿਆਂ ਤੇ ਅਕਸਰ ਹੀ ਰੇੜਕਾ ਪੈਂਦਾ ਸੀ । ਦਾਦੀ ਜੀ ਅਜਿਹੇ ਅੰਧਵਿਸ਼ਵਾਸ਼ਾਂ ਦੀ ਦਿਲੋਂ ਹਮਾਇਤ ਕਰਦੇ ਸਨ ਦੂਸਰੇ ਪਾਸੇ ਪਿਤਾ ਜੀ ਡੱਟਵਾਂ ਵਿਰੋਧ ਕਰਦੇ ਸਨ। ਪਿਤਾ ਜੀ ਕਮਾਊ ਸਨ ਇਸ ਲਈ ਪਰਿ-ਵਾਰ ਉਹਨਾਂ ਦੀ ਵੱਧ ਮੰਨਦਾ ਸੀ । ਉਂਜ ਵੀ ਪਿਤਾ ਜੀ ਨੇ ਦਲੀਲਾਂ ਨਾਲ ਮੇਰੇ ਮਾਤਾ ਜੀ ਤੇ ਬਾਕੀ ਪਰਿਵਾਰ ਨੂੰ ਮੜ੍ਹੀ ਮਸਾਣ ਪੂਜਣ, ਲੱਸੀ-ਪਾਣੀ ਪਾਉਣ ਤੋਂ ਰੋਕ ਦਿਤਾ । ਦਾਦੀ ਜੀ ਅਕਸਰ ਹੀ ਆਖਦੇ 'ਵੇ ਪੁੱਤਾ ! ਤੂੰ ਦੇਵੀ ਦੇਵਤਿਆਂ ਦੀ ਰਜ਼ਾ ਰਹਿਣਾ ਸਿੱਖ ਕਿਤੇ ਹੋਰ ਨੁਕਸਾਨ ਨਾ ਕਰਾ ਬੈਠੀਂ । ਲੱਸੀ-ਪਾਣੀ ਪਾਉਣਾ ਬੰਦ ਕਰਵਾਕੇ ਤੈਂ ਚੰਗਾ ਕੰਮ ਨਹੀਂ ਕੀਤਾ ।"

ਇਕ ਵਾਰ ਅਚਾਨਕ ਸਾਡੀ ਗਊ ਦੇ ਥਣਾਂ 'ਚੋਂ ਦੁੱਧ ਚੋਂਦਿਆਂ ਖ਼ੂਨ ਆਉਣ ਲੱਗਾ । ਕਈ ਡਾਕਟਰਾਂ ਨੂੰ ਵਿਖਾਇਆ ਪਰ ਕਿਤੋਂ ਆਰਾਮ ਨਾ ਆਇਆ । ਦਾਦੀ ਜੀ ਨੂੰ ਮੌਕਾ ਮਿਲ ਗਿਆ, "ਮੈਂ ਕੀ ਆਖਿਆ ਸੀ ਥੋਨੂੰ, ਭਾਈ ਵੱਡ-ਵਡੇਰਿਆਂ ਦੀ ਰਜਾ 'ਚ ਆ ਜਾਓ ਸਭ ਠੀਕ ਹੋ ਜੂ ਨਹੀਂ ਤਾਂ ਫਿਰ ਭੋਗੋ ਦੁੱਖ ।" ਪਿਤਾ ਜੀ ਡਾਕਟਰੀ ਇਲਾਜ ਤੋਂ ਨਿਰਾਸ਼ ਸਨ । ਆਂਢ-ਗੁਆਂਢ ਜੀਹਨੂੰ ਵੀ ਪਤਾ ਲੱਗਦਾ ਉਹ ਇਹੀ ਆਖਦਾ, "ਬਈ ਇਹ ਤਾਂ ਵੱਡ ਵਡੇਰਿਆਂ ਦੀ ਕਸਰ ਆ ਤੁਸੀਂ ਉਹਨਾਂ ਦੀ ਮਾਨਤਾ ਕਰੋ । ਦਿਨ-ਤਿਹਾਰ ਤੇ ਲੀੜਾ, ਕੱਪੜਾ ਦਿਓ ਸਭ ਠੀਕ ਹੋ ਜਾਊ ।" ਕਿਸੇ ਨੇ ਡੇਰੇ ਆਲੇ ਸੰਤਾਂ ਤੋਂ ਪਾਣੀ ਕਰਾਉਣ, ਕਿਸੇ ਨੇ ਧਾਗਾ-ਤਵੀਤ ਕਰਾਉਣ ਦੀ ਰਾਇ ਦਿੱਤੀ ਪਰ ਪਿਤਾ ਜੀ ਨੇ ਇਕ ਨਾ ਮੰਨੀ। ਮੇਰੇ ਦਾਦੀ ਜੀ ਨੇ ਪਿਤਾ ਜੀ ਤੋਂ ਚੋਰੀਓਂ ਆਪਣਾ ਸਾਰਾ ਪ੍ਰਬੰਧ (ਧਾਗੇ-ਤਵੀਤ) ਕਰ ਲਿਆ ਸੀ ਪਰ ਗਊ ਦੇ ਥਣਾਂ 'ਚੋਂ ਖ਼ੂਨ ਸਿਮਣਾ ਜਾਰੀ ਰਿਹਾ ! ਅਖੀਰ ਪਿਤਾ ਜੀ ਨੇ ਜਿਲੇ ਦੇ ਪਸ਼ੂ ਹਸਪਤਾਲ ਨਾਲ ਸੰਪਰਕ ਕੀਤਾ । ਡਾਕਟਰ ਨੇ ਇਸਦਾ ਕਾਰਨ ਆਇਰਨ, ਕੈਲਸ਼ੀਅਮ ਦੀ ਘਾਟ, ਇਨਫੈ-ਕਸ਼ਨ ਦਸਦਿਆਂ ਦਵਾਈ ਦੇ ਦਿੱਤੀ । ਉਸ ਦਵਾਈ ਨਾਲ ਕੁਝ ਹੀ ਦਿਨਾਂ 'ਚ ਗਊ ਦੇ ਥਣਾਂ ਚੋਂ ਖ਼ੂਨ ਆਉਣਾ ਬੰਦ ਹੋ ਗਿਆ । ਵੇਖ ਲਿਐ ਡਾਕਟਰ ਦੀ ਕਮਾਲ ! ਐਂਵੇ ਮੜ੍ਹੀ-ਮਸਾਣਾਂ ਤੋਂ ਸੁੱਖ ਮੰਗਦੇ ਫਿਰਦੇ ਓ । ਆਹ ਥੋਡੇ ਸਾਹਮਣੇ ਲੱਸੀ-ਪਾਣੀ ਤੇ ਹੋਰ ਪਾਖੰਡਾਂ ਨੂੰ ਤਿਆਗ ਕੇ ਡਾਕਟਰੀ ਇਲਾਜ ਤੇ ਟੇਕ ਰੱਖੀ ਸੀ, ਹੋਗੇ ਨਾ ਸਫਲ ।" ਜਦ ਵੀ ਪਿਤਾ ਜੀ ਦਾਦੀ ਜੀ ਤੇ ਹੋਰ ਆਂਢੀਆਂ-ਗੁਆਂਢੀਆਂ ਨੂੰ ਇਹ ਗੱਲ ਆਖਦੇ ਤਾਂ ਉਹ ਚੁੱਪ-ਚਾਪ ਨੀਵੀਂ ਪਾ ਲੈਂਦੇ । ਅੰਧਵਿਸ਼ਵਾਸ਼ੀ ਲੋਕਾਂ ਕੋਲ ਹੋਰ ਹੁੰਦਾ ਵੀ ਕੀ ਹੈ । ●

---

### ਤਰਕਸ਼ੀਲ ਸੁਸਾਇਟੀ ਹਰਿਆਣਾ ਦੁਆਰਾ

# ਜਾਦੂ ਦਾ ਸ਼ੋਅ

17 ਜਨਵਰੀ ਨੂੰ ਤਰਕਸ਼ੀਲ ਸੋਸਾਇਟੀ ਹਰਿਆਣਾ ਦੁਆਰਾ ਪਿੰਡ ਨੇਪੇਵਾਲਾ ਤਹਿਸੀਲ ਨਰਵਾਣਾ ਜਿਲ੍ਹਾ ਜੀਂਦ ਵਿਖੇ ਇਕ ਜਾਦੂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ । ਪਿੰਡ ਨਿਵਾਸੀ ਸ੍ਰੀ ਬਲਵੀਰ ਸਿੰਘ, ਰਾਮ ਪ੍ਰਸਾਦ ਤੇ ਹੋਰ ਸਹਿਯੋ-ਗੀਆਂ ਦੁਆਰਾ ਇਸ ਪ੍ਰੋਗਰਾਮ ਦਾ ਪ੍ਰਬੰਧ ਕੀਤਾ ਗਿਆ । ਸੁਸਾਇਟੀ ਦੇ ਪ੍ਰਧਾਨ ਸ੍ਰੀ ਰਾਜਾ ਰਾਮ ਹੰਡਿਆਇਆ ਤੇ ਸਕੱਤਰ ਸ੍ਰੀ ਬਲਵੰਤ ਸਿੰਘ ਨੇ ਪੰਜ ਸੌ ਦੇ ਕਰੀਬ ਲੋਕਾਂ ਦੇ ਇਕੱਠ ਨੂੰ ਜਾਦੂ ਦੇ ਅਨੇਕਾਂ ਟ੍ਰਿਕ ਦਿਖਾਏ । ਜੀਭ ਵਿਚੋਂ ਤ੍ਰਿਸੂਲ ਕੱਢਣਾ, ਪਾਣੀ ਨਾਲ ਨਾਰੀਅਲ ਨੂੰ ਅੱਗ ਲਾਉਣਾ, ਹਵਨ ਲਈ ਬਿਨਾਂ ਮਾਚਸ ਅੱਗ ਪੈਦਾ ਕਰਨਾ, ਖਾਲੀ ਡੱਬੇ ਵਿਚੋਂ ਹਾਰ ਕੱਢ ਦੇਣਾ ਆਦਿ ਅਨੇਕਾਂ ਟਰਿੱਕ ਦਿਖਾਏ ।

ਲੋਕਾਂ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਰੱਖਣ ਅਤੇ ਸਾਧੂ ਸੰਤਾਂ, ਜੋਤਸੀਆਂ ਤੇ ਭੂਤ-ਪ੍ਰੇਤ ਕੱਢਣ ਵਾਲੇ ਸਿਆਣਿਆਂ ਤੋਂ ਸੁਚੇਤ ਰਹਿਣ 'ਤੇ ਕਸਰਾਂ ਆਦਿ ਦਾ ਸੁਸਾਇਟੀ ਦੁਆਰਾ ਵਿਗਿਆਨਕ ਢੰਗ ਨਾਲ ਇਲਾਜ ਕਰਨ ਬਾਰੇ ਦੱਸਿਆ ਗਿਆ । ਸੁਸਾਇਟੀ ਦੀਆਂ ਸ਼ਰਤਾਂ ਤੇ ਇਕ ਲੱਖ ਦੇ ਇਨਾਮ ਬਾਰੇ ਚੁਣੌਤੀ ਦਿੱਤੀ ਗਈ । ਜੋਤਸ਼ੀਆਂ ਤੇ ਸਿਆਣਿਆਂ ਨੂੰ ਖੁਲ੍ਹੀ ਚੁਣੌਤੀ ਦਿੱਤੀ ਗਈ ਕਿ ਉਹ ਆਪਣੀ ਅਲੌਕਿਕ ਸ਼ਕਤੀ ਦਾ ਪ੍ਰਦਰਸ਼ਨ ਕਰਕੇ ਇਕ ਲੱਖ ਦਾ ਇਨਾਮ ਜਿੱਤਣ। ਭੂਤਾਂ-ਪ੍ਰੇਤਾਂ ਦੀਆਂ ਕਸਰਾਂ ਦਾ ਮੁਫਤ ਇਲਾਜ਼ ਸੁਸਾਇਟੀ ਦੁਆਰਾ ਕੀਤੇ ਜਾਨ ਦੀ ਪੇਸ਼ਕਸ ਕੀਤੀ ਗਈ ਤਾਂ ਕਿ ਲੋਕ ਅੰਧਵਿਸ਼ਵਾਸਾਂ 'ਚੋਂ ਬਾਹਰ ਨਿਕੱਲ ਕੇ ਵਿਗਿਆਨਕ ਦ੍ਰਿਸ਼ਟੀ-ਕੋਣ ਅਪਨਾਉਣ ।

ਵੱਲੋਂ : ਰਾਜਾ ਰਾਮ
ਪ੍ਰਧਾਨ, ਤਰਕਸ਼ੀਲ ਸੁਸਾਇਟੀ ਹਰਿਆਣਾ ।





# ਆਟੋਮੈਟਿਕ ਕੋਟ

31/10/92 ਨੂੰ ਸਾਡੀ 4 ਮੈਂਬਰੀ ਟੀਮ ਹਿਮਾਚਲ ਦੇ ਸੋਲਨ ਜਿਲੇ ਵਿਚ ਪਿੰਡ ਦਾਂਗ ਵਿਖੇ ਮਾਨਸਿਕ ਰੋਗੀਆਂ ਦੇ ਇਲਾਜ ਲਈ ਪਹੁੰਚੇ । ਉਥੇ ਮਿਡਲ ਸਕੂਲ ਵਿਚ ਮੈਜਿਕ ਸ਼ੋਅ ਵੀ ਦੇਣਾ ਸੀ । ਅਸੀਂ ਇਕ ਵਿਅਕਤੀ ਦੇ ਘਰ ਪਹੁੰਚੇ। ਉਸ ਨੇ ਸਾਨੂੰ ਦੱਸਿਆ ਕਿ ਸਾਡੇ ਘਰਦੇ ਚੜਦੇ ਪਾਸੇ ਜੋ ਪਿੱਪਲ ਹੈ ਉਸ ਤੇ ਕਿਸੇ ਨੇ ਕੱਪੜੇ ਵਿਚ ਕੁੱਝ ਪਾਕੇ ਟੰਗਿਆ ਹੋਇਆ ਹੈ ਜੋ ਕਿ ਬਾਹਰੋਂ ਖ਼ੂਨ ਨਾਲ ਲਿਬੜਿਆ ਹੋਇਆ ਹੈ । ਉਸ ਨੇ ਦੱਸਿਆ ਕਿ ਜਿਸ ਦਿਨ ਤੋਂ ਉਨ੍ਹਾਂ ਨੇ ਇਹ ਕੱਪੜਾ ਟੰਗਿਆ ਹੋਇਆ ਦੇਖਿਆ ਹੈ ਉਨਾਂ ਦੇ ਘਰ ਦਾ ਮਹੌਲ ਬਦਲ ਗਿਆ ਹੈ । ਉਸ ਦਿਨ ਤੋਂ ਹੀ ਘਰ ਵਿਚ ਲੜਾਈ ਝਗੜਾ ਸ਼ੁਰੂ ਹੋ ਗਿਆ ਹੈ । ਉਸ ਨੇ ਦੱਸਿਆ ਕਿ ਮੈਨੂੰ ਤੁਹਾਡਾ ਇਥੇ ਆਉਣ ਦਾ ਪਤਾ ਸੀ ਤੇ ਮੈਂ ਉਸਨੂੰ ਕਿਸੇ ਨੂੰ ਹੱਥ ਨਹੀਂ ਲਾਉਣ ਦਿਤਾ ।

ਇਸ ਦੇ ਨਾਲ ਹੀ ਉਸ ਨੇ ਦੱਸ਼ਿਆ ਕਿ ਸਕੂਲ ਦੇ ਪਿਛਲੇ ਪਾਸੇ, ਜਿਥੋਂ ਅਸੀਂ ਮੈਜਿਕ ਸ਼ੋਅ ਦੇਣਾ ਸੀ ਇਕ ਕੋਟ ਪਿਆ ਹੈ । ਬੱਚਿਆਂ ਦੇ ਦੱਸਣ ਅਨੁਸਾਰ ਉਹ ਕੋਟ ਆਪਣੇ ਆਪ ਹੀ ਖੁੱਲ੍ਹ ਜਾਂਦਾ ਹੈ ਤੇ ਆਪਣੇ ਆਪ ਹੀ ਬੰਦ ਹੋ ਜ਼ਾਂਦਾ ਹੈ । ਉਸਨੇ ਸਾਨੂੰ ਬੇਨਤੀ ਕੀਤੀ ਕਿ ਇਹਨਾਂ ਦੋਵੇਂ ਟੂਣਿਆਂ ਨੂੰ ਤੁਸੀਂ ਹੀ ਚੁੱਕ ਕੇ ਲਿਜਾਣਾ ਹੈ । ਅਸੀਂ ਉਸ ਨੂੰ ਕਿਹਾ ਕਿ ਅਸੀਂ ਚਾਹ ਬਾਦ ਵਿਚ ਆ ਕੇ ਪੀਵਾਂਗੇ ਪਹਿਲਾਂ ਟੂਣੇ ਚੁੱਕ ਕੇ ਲਿਆਉਂਦੇ ਹਾਂ । ਅਸੀਂ ਪਿੱਪਲ ਤੋਂ ਟੂਣਾ ਲਾਹੁਣ ਲੱਗ ਪਏ ਜੋ ਕਿ ਇਕ ਸੇਬੇ ਨਾਲ ਬੰਨਿਆ ਹੋਇਆ ਸੀ । ਕਾਫੀ ਭੀੜ ਸਾਡੇ ਦੁਆਲੇ ਕੱਠੀ ਹੋ ਗਈ । ਅਸੀਂ ਉਸਨੂੰ ਖੋਲ ਕੇ ਦੇਖਿਆ ਜੋ ਕਿ ਵਿਚੋਂ ਖਾਲੀ ਸੀ । ਏਨੇ ਨੂੰ ਇਕ ਆਦਮੀ ਭੀੜ ਵਿਚੋਂ ਬੋਲਿਆ ਕਿ ਇਹ ਤਾਂ ਮੇਰੀ ਮੱਝ ਦੀ ਰਸੌਲੀ ਸੀ । ਜੋ ਕਿ ਮੈਂ ਕੱਪੜੇ 'ਚ ਬੰਨ ਕੇ ਨਾਲ ਦੇ ਛੱਪੜ ਵਿਚ ਸੁੱਟ ਗਿਆ ਸਾਂ। ਬਾਦ ਵਿਚ ਪਤਾ ਨਹੀਂ ਕਿਸ ਨੇ ਸ਼ਰਾਰਤ ਵਜੋਂ ਇਥੇ ਬੰਨ ਦਿਤੀ । ਸਾਰੀ ਭੀੜ ਦੇ ਮੂੰਹ ਤੇ ਮਿਠੀ ਜਿਹੀ ਮੁਸਕਰਾਹਟ ਸੀ । ਅਸੀਂ ਲੋਕਾਂ ਦਾ ਭਰਮ ਦੂਰ ਕਰਨ ਲਈ ਉਸਨੂੰ ਅੱਗ ਵਿਚ ਸਾੜ ਦਿਤਾ ਫਿਰ ਅਸੀ। ਸਕੂਲ ਕੋਲ ਪਹੁੰਚੇ, ਸਕੂਲ ਦੇ ਚਾਰ ਚੁਫੇਰੇ ਘੁੰਮਣ ਤੇ ਇਕ ਗੱਠ ਜਿਹੀ ਦਿਖਾਈ ਦਿੱਤੀ ਜਿਸ ਵਿਚ ਕੁੱਝ ਕਪੜੇ ਸਨ । ਉਸ ਨੂੰ ਨਾਲ ਚੁੱਕ ਕੇ ਅਸੀਂ ਘਰ ਆਕੇ ਚਾਹ ਪੀਣ ਲੱਗ ਪਏ । ਉੱਥੇ ਸਾਡੇ ਕੋਲ ਇਕ ਵਿਅਕਤੀ ਆਇਆ ਜੋ ਕਿ ਸੋਸਾਇਟੀ ਦਾ ਹਮਦਰਦ ਸੀ । ਉਸ ਨੇ ਦੱਸਿਆ ਕਿ ਇਹ ਕਪੜੇ ਉਸਦੀ ਲੜਕੀ ਦੇ ਹਨ । ਜੋ ਕਿ ਇਕ ਬੀਮਾਰੀ ਦੇ ਕਾਰਨ ਮਰ ਗਈ ਸੀ ਤੇ ਉਸਦੀ ਬੇਬੇ ਨੇ ਉਹ ਕੱਪੜੇ ਬੰਨ ਕੇ ਸੁੱਟ ਦਿਤੇ ਸਨ ਕਿ ਕਿਸੇ ਹੋਰ ਨੂੰ ਇਹ ਬੀਮਾਰੀ ਨਾ ਲੱਗ ਜਾਵੇ । ਬਾਦ ਵਿਚ ਸਾਡੇ ਮੈਂਬਰ ਨੇ ਮੈਜਿਕ ਸ਼ੋਅ ਸਮੇਂ ਲੰਬੇ ਭਾਸ਼ਨ ਵਿਚ ਇਹ ਸਪਸ਼ਟ ਕੀਤਾ ਕਿ ਕਿਵੇਂ ਅਸੀਂ ਨੀਵੀਂ ਪੱਧਰ ਦੀ ਸੋਚ ਸਦਕਾ ਲਾਈਲੱਗ ਤੇ ਮੂਰਖ ਬਣ ਜਾਂਦੇ ਹਾਂ ।

**—ਸੁਰਿੰਦਰ ਪਾਲ ਅਟਾਰੀ**
ਜਿਲਾ ਰੋਪੜ ।

---

### ਤਰਕਸ਼ੀਲਾਂ ਵੱਲੋਂ ਵਿਸ਼ੇਸ਼

# ਮਨੋਰੋਗ ਇਲਾਜ ਕੈਂਪ

(ਰਾਜਸਥਾਨ ਵਿਚ)

ਤਰਕਸ਼ੀਲ ਸੁਸਾਇਟੀ ਪੰਜਾਬ, ਇਲਾਕਾ ਕਮੇਟੀ ਬਠਿੰਡਾ ਵੱਲੋਂ ਹਰ ਐਤਵਾਰ, ਜੁਗਤੀ-ਮੁਕਤੀ ਪ੍ਰੈਸ ਮਹਿਣਾ ਚੌਂਕ ਬਠਿੰਡਾ ਵਿਖੇ ਮਾਨਮਿਕ ਰੋਗੀਆਂ ਦਾ ਇਲਾਜ ਵਿਗਿ-ਆਨਕ ਢੰਗਾਂ, ਯੋਗ ਸੁਝਾਵਾਂ ਅਤੇ ਹਿਪਨੋਟਿਜ਼ਮ ਰਾਹੀਂ ਕੀਤਾ ਜਾਂਦਾ ਹੈ । ਇਥੇ ਹਰਿਆਣਾ ਅਤੇ ਰਾਜਸਥਾਨ ਦੇ ਦੂਰ ਦੁਰਾਡੇ ਇਲਾਕਿਆਂ ਤੋਂ ਲੋਕ ਆਪਣੀਆਂ ਮਾਨਸਿਕ ਗੁੰਝਲਾਂ ਦੇ ਹੱਲ ਲਈ ਆਉਂਦੇ ਹਨ । ਖਾਸ ਕਰਕੇ ਰਾਜਸਥਾਨ ਦੇ ਪਿੰਡ ਬਾਲਿਆਂਵਾਲੀ ਅਤੇ ਹਰਿਆਣਾ ਦੇ ਕਾਲਿਆਂਵਾਲੀ ਤੋਂ ਹਰੇਕ ਐਤਵਾਰ ਛੇ-ਛੇ-ਸੱਤ ਮਰੀਜ਼ ਆਉਂਦੇ ਹਨ ।

30 ਜਨਵਰੀ ਨੂੰ ਸੁਸਾਇਟੀ ਦੀ ਇਕ ਟੀਮ ਪਿੰਡ ਵਾਲਿਆਂ ਦੇ ਸੱਦੇ ਉਤੇ ਬਗਲਿਆਂਵਾਲੀ (ਰਾਜਸਥਾਨ) ਇਕ ਵਿਸ਼ੇਸ਼ ਮਨੋਰੋਗ ਕੈਂਪ ਲਗਾਉਣ ਲਈ ਪਹੁੰਚੀ। ਟੀਮ ਵਿਚ ਸੁਸਾਇਟੀ ਦੇ ਸੂਬਾਈ ਸਕੱਤਰ ਗੁਰਚਰਨ ਖੇਮੋਆਣਾ, ਬਠਿੰਡਾ ਇਲਾਕਾ ਕਮੇਟੀ ਸਕੱਤਰ ਰਾਜ ਕੁਮਾਰ, ਸਾਈਕਾ-ਲੋਜਿਸਟ ਨਸ਼ਾ ਛੁਡਾਓ ਕੇਂਦਰ ਬਠਿੰਡਾ, ਮੀਤ ਪ੍ਰਧਾਨ ਸ੍ਰੀ ਲਾਭ ਸਿੰਘ ਸਾਥੀ, ਸਟੇਟ ਬੈਂਕ ਆਫ ਪਟਿਆਲਾ ਬਠਿੰਡਾ ਵਿਚ ਕੰਮ ਕਰਦੇ, ਸੀਨੀਅਰ ਅਫਸਰ ਸ੍ਰੀ ਮੂਲ ਰਾਜ, ਸ੍ਰੀ ਹਰਨੇਕ ਸਿੰਘ ਅਤੇ ਅਵਤਾਰ ਸਿੰਘ ਸ਼ਾਮਲ ਸਨ। ਬਠਿੰਡਾ ਤੋਂ ਸਵਾ ਸੌ ਕਿਲੋਮੀਟਰ ਦਾ ਸਫਰ ਤਹਿ ਕਰਕੇ ਇਹ ਟੀਮ ਸ਼ਾਮ ਨੂੰ 7 ਵਜੇ ਉਥੇ ਪਹੁੰਚੀ ਅਤੇ ਜਾਣਸਾਰ ਹੀ ਮਾਨਸਿਕ ਰੋਗੀਆਂ ਦੇ ਕੇਸਾਂ ਨੂੰ ਹੱਲ ਕਰਨਾ ਸ਼ੁਰੂ ਕਰ ਦਿੱਤਾ ਜੋ ਕਿ ਰਾਤ ਦੇ 12 ਵਜੇ ਤੱਕ ਜਾਰੀ ਰਿਹਾ।

ਅਗਲੇ ਦਿਨ ਸਵੇਰੇ 9 ਵਜੇ 'ਜਾਦੂ ਦੇ ਖੇਲ' ਵਿਖਾਏ ਗਏ ਅਤੇ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮਿਸ਼ਨ ਬਾਰੇ ਜਾਣਕਾਰੀ ਦਿੱਤੀ ਅਤੇ ਲੋਕਾਂ ਨੂੰ ਅੰਧ ਵਿਸ਼ਵਾਸ਼ਾਂ ਵਿਚੋਂ ਨਿਕਲ ਕੇ ਵਿਗਿਆਨਕ ਨਜ਼ਰੀਆ ਅਪਨਾਉਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਤੋਂ ਹਰ ਮੱਦਦ ਲੈਣ ਦਾ ਵਾਅਦਾ ਕੀਤਾ। ਪਿੰਡ ਨਿਵਾਸੀਆਂ ਵਲੋਂ ਨਵੀਂ ਕਿਸਮ ਦਾ ਇਹ ਪ੍ਰੋਗਰਾਮ ਬੜੇ ਧਿਆਨ ਨਾਲ ਵੇਖਿਆ ਗਿਆ ਅਤੇ ਕਾਫੀ ਸਾਰਾ ਲਿਟਰੇਚਰ ਵੀ ਖਰੀਦਿਆ ਇਸ ਤੋਂ ਬਾਅਦ ਫਿਰ ਇਕ ਵਜੇ ਤੱਕ ਮਾਨਸਿਕ ਰੋਗੀਆਂ ਨੂੰ ਅਟੈਂਡ ਕੀਤਾ ਗਿਆ ਸਥਾਨਕ ਦੋ ਕੁ ਚੇਲਿਆਂ ਜਿੰਨਾਂ ਨੇ ਆਪਣੀ ਗੈਬੀ ਸ਼ਕਤੀ ਦੀ ਧਾਂਕ ਜਮਾਈ ਹੋਈ ਸੀ, ਨੂੰ ਮੌਕੇ ਉਤੇ ਹੀ ਚੈਲਿੰਜ ਕੀਤਾ ਕਿ ਅਗਰ ਉਹ ਗੈਬੀ ਸ਼ਕਤੀ ਵਿਖਾ ਸਕਦੇ ਹਨ ਤਾਂ ਇਕ ਲੱਖ ਰੁਪਏ ਦਾ ਈਨਾਮ ਜਿਤਣ ਲਈ ਅੱਗੇ ਆਉਣ। ਬਠਿੰਡਾ ਇਕਾਈ ਨੇ ਇਸ ਪਿੰਡ ਨੂੰ ਅਪਨਾਉਣ ਦਾ ਫੈਸਲਾ ਕੀਤਾ।

ਆਪਣੀ ਹੀ ਤਰ੍ਹਾਂ ਦਾ ਇਹ ਕੈਂਪ ਸੁਸਾਇਟੀ ਦੀ ਸਮਝ ਨੂੰ ਦੂਰ ਦੁਰਾਡੇ ਇਲਾਕਿਆਂ ਵਿਚ ਪ੍ਰਚਾਰਨ ਦਾ ਵਧੀਆ ਉਦਮ ਰਿਹਾ ਅਤੇ ਅੱਗੇ ਤੋਂ ਅਜਿਹੇ ਹੋਰ ਕੈਂਪ ਲਗਾਉਣ ਦਾ ਫੈਸਲਾ ਵੀ ਕੀਤਾ ਗਿਆ।

ਗੁਰਚਰਨ ਖੇਮੋਆਣਾ।

# ਤਰਕਸ਼ੀਲਤਾ—ਏਕਤਾ

—ਬਲਜੀਤ ਸਿੰਘ ਫੁਲੇੜਾ

ਦੋ ਕੁ ਸਾਲ ਪਹਿਲਾਂ ਸੀ ਮੈਂ ਅੰਧਵਿਸ਼ਵਾਸ਼ੀ,
ਦੋਸਤ ਇਕ ਮਿਲ ਗਿਆ ਸੀ ਮੈਨੂੰ ਆਪੀ।
ਗੱਲ ਸਾਡੀ ਤੁਰ ਪਈ ਸੀ ਕਰਾਮਾਤਾਂ ਬਾਰੇ,
ਦੁਨੀਆਂ ਜਿਸ ਨੂੰ ਪੂਜਦੀ ਵਿਚ ਜੱਗ ਦੇ ਸਾਰੇ।
ਕਿਹਾ ਮੈਂ ਉਸਨੂੰ ਦੋਸਤਾ ਉਹ ਆਪੀ ਆਪ,
ਵਿਚ ਦੁਨੀਆਂ ਦੇ ਵਸਦਾ ਉਹ ਸਰਵ-ਵਿਆਪ।
ਮੈਨੂੰ ਕਿਹਾ ਉਸ ਦੋਸਤਾ ਇਹ ਨਿਰਾ ਪਾਖੰਡ,
ਹੁਣ ਨਾ ਇਸਨੂੰ ਪੂਜਦਾ ਸਾਡਾ ਬ੍ਰਹਿਮੰਡ।
ਤਰਕਸ਼ੀਲਾਂ ਦੀ ਉਸਨੇ ਸੀ ਕਿਤਾਬ ਪੜ੍ਹਾਈ,
ਜਿਸਨੂੰ ਪੜ੍ਹਕੇ ਦੋਸਤਾ ਅਕਲ ਠਿਕਾਣੇ ਆਈ।
ਹੁਣ ਨਾ ਪੂਜਾਂ ਉਸਨੂੰ ਜੋ ਰੱਬ ਕਹਾਵੇ,
ਜਿਸ ਕਿਸੇ ਨੂੰ ਦੁੱਖ ਹੈ ਉਹ ਬਰਨਾਲੇ ਜਾਵੇ।
ਲੋਕੋ ਫੁਲੇੜੇ ਵਾਲਿਓ ਤੁਸੀਂ ਬਚ ਜਾਓ ਸਾਰੇ,
ਹੁਣ ਤਰਕਸ਼ੀਲਤਾ ਏਕਤਾ ਦੇ ਲੱਗਣ ਨਾਅਰੇ।
ਹੁਣ ਤਰਕਸੀਲਤਾ—ਏਕਤਾ ਦੇ ਲੱਗਣ ਨਾਅਰੇ।

---

ਤਰਕਸ਼ੀਲ ਲਈ ਚੰਦਾ ਭੇਜਣ ਦਾ ਪਤਾ :

**ਅਵਤਾਰ ਗੋਂਦਾਰਾ ਐਡਵੋਕੇਟ**

ਜਿਲਾ ਕਚੈਹਿਰੀਆਂ, ਫਰੀਦਕੋਟ।

ਸਲਾਨਾ ਚੰਦਾ – 25 ਰੁ:

ਲਾਇਫ – 250 ਰੁ:

---

ਕਿਤਾਬਾਂ ਮੰਗਵਾਉਣ ਦਾ ਪਤਾ :

**ਮਾਸਟਰ ਰਜਿੰਦਰ ਸਿੰਘ**

ਮਹੱਲਾ ਬੁੱਟਰਾਂ ਦਾ,

V. P. O. ਭਦੌੜ (ਸੰਗਰੂਰ)



ਖਬਰ ਹੈ ਕਿ...

# ਪਾਕਿਸਤਾਨੀ ਦੇਵਦਾਸੀਆਂ

ਪਾਕਿਸਤਾਨ ਦੇ ਕੁਝ ਇਲਾਕਿਆਂ ਵਿੱਚ ਵੀ ਦੇਵਦਾਸੀ ਦੀ ਪਰਥਾ ਪ੍ਰਚੱਲਤ ਹੈ। ਹੈਰਾਨ ਕਰਨ ਵਾਲਾ ਇਹ ਤੱਥ ਹੁਣੇ ਹੁਣੇ ਹੀ ਪ੍ਰਕਾਸ਼ ਵਿਚ ਆਇਆ ਹੈ।

ਭਾਰਤ ਦੇ ਕੁਝ ਖਿੱਤਿਆਂ ਵਿਚ ਪ੍ਰਚੱਲਤ ਦੇਵਦਾਸੀ ਪ੍ਰਥਾ ਅਨੁਸਾਰ ਲੜਕੀਆਂ ਦਾ ਵਿਆਹ ਕਿਸੇ ਦੇਵਤਾ ਨਾਲ ਕਰ ਦਿੱਤਾ ਜਾਂਦਾ ਸੀ। ਇਹ ਲੜਕੀਆਂ ਉਮਰ ਭਰ ਲਈ ਅਣਵਿਆਹੀਆਂ ਰਹਿ ਜਾਂਦੀਆਂ ਸਨ। ਜੋ ਜਗੀਰਦਾਰਾਂ ਅਤੇ ਪੁਜਾਰੀਆਂ ਦੀ ਹਵਸ ਦਾ ਸ਼ਿਕਾਰ ਹੁੰਦੀਆਂ ਸਨ। ਸਮਾਜ ਸੁਧਾਰਕਾਂ ਦੁਆਰਾ ਇਸ ਕੁਪਰਥਾ ਖਿਲਾਫ ਆਵਾਜ ਉਠਾਉਣ ਦਾ ਚੰਗਾ ਸਿੱਟਾ ਨਿਕਲਿਆ ਹੈ। ਪਰੰਤੂ ਪਾਕਿਸਤਾਨ ਵਿਚ ਦੇਵਦਾਸੀ ਜਿਹੀ ਪਰਥਾ ਦੇ ਹੋਣ ਦਾ ਰਹੱਸ ਸਾਹਮਣੇ ਆਇਆ ਹੈ ਅਤੇ ਇਹ ਅਖਬਾਰਾਂ ਵਿਚ ਚਰਚਾ ਦਾ ਵਿਸ਼ਾ ਬਣਿਆ ਹੈ। ਪਾਕਿਸਤਾਨੀ ਪਰਥਾ ਅਧੀਨ ਕੁਝ ਇਲਾਕੇ ਜੋ ਮੁੱਖ ਤੌਰ ਤੇ ਸੂਬਾ ਸਿੰਧ ਵਿਚ ਹਨ ਲੜਕੀਆਂ ਦਾ ਨਿਕਾਹ ਪਵਿੱਤਰ ਕੁਰਾਨ ਨਾਲ ਕਰ ਦਿੱਤਾ ਜਾਂਦਾ ਹੈ।

ਪਾਕਿਸਤਾਨ ਵਿਚ ਇਸ ਪਰਥਾ ਬਾਰੇ ਬੀ, ਬੀ. ਸੀ. ਨੇ 'ਜ਼ੁਲਮ' ਨਾਂ ਦੀ ਇਕ ਫਿਲਮ ਤਿਆਰ ਕੀਤੀ ਹੈ। ਇਹ ਫਿਲਮ ਮੁੱਖ ਪਾਕਿਸਤਾਨੀ ਅਖਬਾਰਾਂ ਡਾਨ, ਯੰਗ ਅਤੇ ਨਵਾਏ ਵਕਤ ਦੇ ਸੰਪਾਦਕਾਂ ਨੂੰ ਵੀ ਦਿਖਾਈ ਗਈ ਹੈ।

ਇਹਨਾਂ ਸੰਪਾਦਕਾਂ ਨੇ ਜਿਹੜੇ ਮੁਲਾਵਾਂ ਨਾਲ ਸੰਪਰਕ ਕੀਤਾ ਜਿੰਨਾਂ ਨੇ ਤੁਰੰਤ ਇਹ ਨਿਰਣਾ ਕੀਤਾ ਕਿ ਇਹ ਪਰਥਾ ਇਸਲਾਮ ਦੇ ਖਿਲਾਫ ਹੈ। ਇਸ ਪਰਥਾ ਦੀ ਜੜ੍ਹ ਜਗੀਰਦਾਰੀ ਪਰਥਾ ਦੀ ਜਮੀਨ ਵਿਚ ਲੱਗੀ ਹੋਈ ਹੈ ਜੋ ਸਿੰਧੀ ਸਮਾਜ ਵਿਚ ਲੰਬੇ ਸਮੇਂ ਤੋਂ ਹਾਵੀ ਹੈ। ਮਜ਼ਬੀ ਕਾਨੂੰਨ ਤਹਿਤ ਕਿਸੇ ਵੀ ਪਰਿਵਾਰ ਦੀ ਲੜਕੀ ਜਾਇਦਾਦ ਦੇ ਛੇਵੇਂ ਹਿੱਸੇ ਦੀ ਹੱਕਦਾਰ ਹੁੰਦੀ ਹੈ। ਇਸ ਹਿੱਸੇ ਨੂੰ ਪਰਿਵਾਰ ਤੋਂ ਬਾਹਰ ਜਾਣ ਤੋਂ ਰੋਕਣ ਲਈ ਕਿਸੇ ਨੇੜਲੇ ਰਿਸ਼ਤੇਦਾਰ ਨਾਲ ਨਿਕਾਹ ਦੀ ਪ੍ਰਪਾਟੀ ਪ੍ਰਚੱਲਤ ਹੈ। ਨਿਕਾਹ ਦੇ ਮੌਕੇ ਮਿਹਰ ਦੇਣ ਦੀ ਪਰੰਪਰਾ ਹੈ ਜਿਸਨੂੰ ਸੌਗਾਤ ਵਜੋਂ ਲਾੜੇ ਵਲੋਂ ਲਾੜੀ ਨੂੰ ਦੇਣ ਦਾ ਰਿਵਾਜ਼ ਹੈ। ਪਰੰਤੂ ਅਜਿਹੀਆਂ ਲੜਕਾਂਆਂ ਜੋ ਸੁੰਦਰ ਨਹੀਂ ਹੁੰਦੀਆਂ ਦੇ ਸੰਬੰਧ ਵਿਚ ਸਿੰਧੀ ਜਗੀਰਦਾਰਾਂ ਨੇ ਹਿੰਦੂਆਂ ਵਿਚ ਪ੍ਰਚੱਲਤ ਦਹੇਜ ਵਰਗੀ ਪਰਥਾ ਅਪਨਾ ਲਈ ਹੈ।

ਲੇਕਿਨ ਦਹੇਜ਼ ਨਾ ਦੇਣ ਦੇ ਇਛਕ ਸਿੰਧੀ ਜਗੀਰਦਾਰਾਂ ਨੇ ਲੜਕੀਆਂ ਦਾ ਨਿਕਾਹ ਕੁਰਾਨ ਨਾਲ ਕਰਨ ਦਾ ਸਿਲਸਿਲਾ ਸ਼ੁਰੂ ਕੀਤਾ ਜਿਵੇਂ ਹਿੰਦੂ ਦੇਵਦਾਸੀਆਂ ਮੰਦਰ ਦੇ ਦੇਵਤਾ ਨਾਲ ਵਿਆਹ ਰਚਦੀਆਂ ਹਨ ਇਸੇ ਤਰਾਂ ਇਹਨਾਂ ਲੜਕੀਆਂ ਦਾ ਨਾਤਾ ਕੁਰਾਨ ਨਾਲ ਜੋੜ ਦਿੱਤਾ ਜਾਂਦਾ ਹੈ। ਬੀ. ਬੀ. ਸੀ. ਨੇ ਅਜਿਹੀਆਂ ਕੁਝ ਲੜਕੀਆਂ ਦੀਆਂ ਇੰਟਰਵਿਊਆਂ ਲਈਆਂ ਜਿਹਨਾਂ ਦੀ ਦੁੱਖ ਭਰੀ ਦਾਸਤਾਨ ਦਾ ਪਾਜ ਉਘਾੜਿਆ ਹੈ।

---

ਦੁਨੀਆਂ ਦੀ ਸਿਹਤ ਨਾਲ ਸੰਬੰਧਿਤ ਇਕ ਸੰਸਥਾ ਹੈ। ਖਾਸ ਕਰਕੇ ਬੱਚਿਆਂ ਦੀ ਸਿਹਤ ਲਈ। ਯੂਨੀਸੇਫ। ਉਹ ਵਿਕਾਸ ਕਰਦੇ ਜਿੰਨੇ ਦੇਸ਼ਾਂ ਵਿਚ ਕੰਮ ਕਰ ਰਹੀ ਹੈ ਉਥੇ ਕਰੀਬ ਸੌ ਕਰੋੜ ਬੱਚੇ ਨੇ। ਇਨ੍ਹਾਂ ਸੌ ਕਰੋੜ ਬੱਚਿਆਂ ਦੀਆਂ ਕੁਛ ਕੁ ਸਮੱਸਿਆਵਾਂ ਨੇ :

- ★ ਹਰ ਚਾਰ ਬੱਚਿਆਂ ਪਿਛੋਂ ਇਕ ਬੱਚਾ ਕੁਪੋਸ਼ਨ ਦਾ ਸ਼ਿਕਾਰ ਹੈ।
- ★ ਪੰਜਾਂ ਵਿਚੋਂ ਚਾਰ ਬੱਚਿਆਂ ਨੂੰ ਚੰਗੀ ਸਿਹਤ ਦੇਖਭਾਲ ਨਸੀਬ ਨਹੀਂ।
- ★ ਪੰਜਾਂ ਵਿਚੋਂ ਦੋ ਬੱਚੇ (6-11 ਸਾਲ) ਸਕੂਲ ਨਹੀਂ ਜਾਂਦੇ।
- ★ ਪੰਜਾਂ ਵਿਚੋਂ ਚਾਰ ਬੱਚਿਆਂ ਨੂੰ ਸਾਫ ਪੀਣ ਦਾ ਪਾਣੀ ਨਹੀਂ ਮਿਲਦਾ ਅਤੇ ਸਾਫ ਸੁਥਰੇ ਮਹੌਲ ਵਿਚ ਰਹਿਣਾ ਨਹੀਂ ਮਿਲਦਾ।

ਅਤੇ ਦੂਜੇ ਪਾਸੇ ਯੂਨੀਸੇਫ ਦੇ ਸਲਾਨਾ ਬਜਟ ਜਿੰਨਾ ਪੈਸਾ, ਸਾਰੀ ਦੁਨੀਆ ਦੀ ਮਿਲਟਰੀ ਚਾਰ ਘੰਟਿਆਂ ਵਿਚ ਖਰਚ ਕਰ ਦਿੰਦੀ ਹੈ।

# ਸਾਡੇ ਸਮਿਆਂ ਵਿਚ

— ਡਾ: ਟੀ. ਆਰ. ਵਿਨੋਦ

ਮਨੁੱਖੀ ਸਭਿਅਤਾ ਦਾ ਜਿੰਨਾਂ ਕੁ ਇਤਿਹਾਸ ਮੈਂ ਪੜ੍ਹਿਆ ਹੈ ਅਤੇ ਇਤਿਹਾਸ ਬਾਰੇ ਜਿਹੜੀ ਸਮਝ ਮੇਰੀ ਬਣੀ ਹੈ, ਉਸਦੇ ਆਧਾਰ ਤੇ ਮੈਂ ਆਖ ਸਕਦਾ ਹਾਂ ਕਿ ਪਿਛਲੇ ਪੰਜ ਹਜਾਰ ਸਾਲ ਤੋਂ ਬਹੁਤਿਆਂ ਉਤੇ ਥੋੜਿਆਂ ਦਾ ਰਾਜ ਤੁਰਿਆ ਆ ਰਿਹਾ ਹੈ। ਸੋਚਦਾ ਹਾਂ ਕਿ ਥੋੜਿਆਂ ਕੋਲ ਐਸੀ ਕਿਹੜੀ ਗਿੱਦੜਸਿੰਗੀ ਹੈ ਜੀਹਦੀ ਵਰਤੋਂ ਕਰਕੇ ਉਹ ਆਪਣੇ ਮਕਸਦ ਵਿਚ ਇੰਨੇ ਵਰ੍ਹੇ ਕਾਮਯਾਬ ਹੁੰਦੇ ਰਹੇ ਹਨ। ਏਸ ਮਸਲੇ ਬਾਰੇ ਮਸ਼ੀਨੀ ਯੁੱਗ ਤੋਂ ਪਹਿਲਾਂ ਵੀ ਸੋਚਿਆ ਜਾਂਦਾ ਰਿਹਾ ਹੈ ਅਤੇ ਉਸ ਸੋਚ ਦੇ ਆਧਾਰ ਤੇ ਬਹੁਤੇ ਆਪਣੀ ਗੁਲਾਮੀ ਦੇ ਸੰਗਲ ਕੱਟਣ ਲਈ ਹੰਭਲੇ ਵੀ ਮਾਰਦੇ ਰਹੇ ਹਨ। ਇਨ੍ਹਾਂ ਹੰਭਲਿਆਂ ਦੇ ਸਿੱਟੇ ਵਜੋਂ ਸਮਾਜ ਅਗਾਂਹ ਵੀ ਤੁਰਿਆ ਹੈ ਅਤੇ ਬਹੁਤਿਆਂ ਦੀਆਂ ਗੁਲਾਮੀ ਦੀਆਂ ਜੰਜੀਰਾਂ ਢਿੱਲੀਆਂ ਵੀ ਹੋਈਆਂ ਹਨ। ਪਰ ਟੁੱਟੀਆਂ ਉਹ ਉੱਕੀਆਂ ਨਹੀਂ। ਇਸਦਾ ਬੁਨਿਆਦੀ ਕਾਰਣ ਇਹ ਹੈ ਕਿ ਸਾਡੇ ਸਮਿਆਂ ਤੋਂ ਪਹਿਲਾਂ ਬਹੁਤਿਆਂ ਦੀ, ਅਰਥਾਤ ਸਰਬਤ ਦੀ ਅਜ਼ਾਦੀ ਦਾ ਮਸਲਾ ਇਤਿਹਾਸਕ ਏਜੰਡੇ ਉੱਤੇ ਆ ਹੀ ਨਹੀਂ ਸਕਦਾ ਸੀ ਕਿਉਂਕਿ ਕੁਦਰਤ ਅਤੇ ਮਨੁੱਖ ਦੇ ਰਿਸ਼ਤੇ ਬਾਰੇ ਗਿਆਨ ਉਸ ਪੜਾ ਉੱਤੇ ਨਹੀਂ ਪਹੁੰਚਿਆ ਸੀ ਜਿੱਥੇ ਪਹੁੰਚਕੇ ਬਹੁਤਿਆਂ ਦੀ ਆਜ਼ਾਦੀ ਦੇ ਮਸਲੇ ਨੂੰ ਬਾਹਰਮੁਖੀ ਹਾਲਤਾਂ ਰਾਹ ਦਿੰਦੀਆਂ।

ਇਹ ਸਿਰਫ ਸਾਡੇ ਸਮਿਆਂ ਵਿਚ ਹੀ ਮੁਮਕਿਨ ਹੋ ਸਕਿਆ ਹੈ ਕਿ ਮਨੁਖ ਕੁਦਰਤ ਦੇ ਪੰਜਿਆਂ ਵਿਚੋਂ ਪੂਰੀ ਤਰ੍ਹਾਂ ਆਜਾਦ ਹੋ ਸਕਦਾ ਹੋਵੇ ਜਿਸ ਦੇ ਸਿੱਟੇ ਵਜੋਂ ਉਹ ਆਪਣੇ ਭਾਈਬੰਦਾਂ ਦੀ ਜਕੜ ਤੋੜ ਸੁੱਟਣ ਦੇ ਕਾਬਿਲ ਵੀ ਹੋ ਸਕੇ।

ਪਰ ਕਿਸੇ ਸੰਭਾਵਨਾ ਦਾ ਪੈਦਾ ਹੋ ਜਾਣਾ ਹੋਰ ਗੱਲ ਹੈ' ਉਹਦਾ ਸਾਕਾਰ ਹੋ ਜਾਣਾ ਹੋਰ ਗੱਲ। ਦੁਨੀਆਂ ਦੇ ਕਿਸੇ ਖਿੱਤੇ ਵਿਚ ਵੀ ਇਹ ਸੰਭਾਵਨਾ ਅਜੇ ਤੱਕ ਸਾਕਾਰ ਨਹੀਂ ਹੋਈ। ਭਾਵੇਂ ਇਹਦੀਆਂ ਮੁੱਢਲੀਆਂ ਕਨਸੋਆਂ ਸਾਡੇ ਕੰਨਾਂ ਵਿਚ ਬੜੇ ਚਿਰ ਤੋਂ ਪੈਂਦੀਆਂ ਆ ਰਹੀਆਂ ਸਨ ਪਰ ਹੁਣ ਤਾਂ ਉਹਨਾਂ ਦਾ ਅਸਲਾ ਵੀ ਨੰਗਾ ਹੋ ਗਿਆ ਹੈ। ਸਥਿਤੀ ਬਹੁਤ ਦੁਖਮਈ ਹੈ, ਪਰ ਨਿਰਾਸ਼ਾਜਨਕ ਉੱਕਾ ਨਹੀਂ ਕਿਉਂਕਿ ਬਾਹਰਮੁਖੀ ਹਾਲਤਾਂ ਦੀ ਮੰਗ ਨੂੰ ਟਾਲਿਆ ਤਾਂ ਜਾ ਸਕਦਾ ਹੈ, ਮੁਕਾਇਆ ਨਹੀਂ ਜਾ ਸਕਦਾ।

ਇਤਿਹਾਸ ਦੀ ਮੰਗ ਨੂੰ ਕਿਸੇ ਦੈਵੀ ਤਾਕਤ ਨੇ, ਪੂਰਿਆਂ ਨਹੀਂ ਕਰਨਾ। ਨਾ ਹੀ ਕੁਝ ਇਕ ਸੱਚੇ-ਸੁੱਚੇ ਦਲੇਰ ਲੋਕਾਂ ਦੀ ਹਿੰਮਤ ਨਾਲ ਇਹ ਮੰਗ ਪੂਰੀ ਹੋਣੀ ਹੈ। ਇਹ ਮੰਗ ਤਾਂ ਉਹਨਾਂ ਲੋਕਾਂ ਦੇ ਲਗਾਤਾਰ ਅਤੇ ਜਥੇਬੰਦਕ ਸੰਘਰਸ਼ਾਂ ਰਾਹੀਂ ਹੀ ਪੂਰੀ ਹੋਣੀ ਹੈ ਜਿਨ੍ਹਾਂ ਦੀ ਇਹ ਲੋੜ ਹੈ। ਦੁਖਾਂਤ ਇਹ ਹੈ ਕਿ ਉਨ੍ਹਾਂ ਦੀ ਚੇਤਨਾ ਇਸ ਮੰਗ ਦੇ ਹਾਣ ਦੀ ਨਹੀਂ ਹੋ ਰਹੀ। ਸਦੀਆਂ ਪੁਰਾਣੇ ਸਭਿਆਚਾਰ ਨੇ ਉਨ੍ਹਾਂ ਦੇ ਦਿਮਾਗਾਂ ਨੂੰ ਕਰੜਾ ਜੱਫਾ ਮਾਰਿਆ ਹੋਇਆ ਹੈ ਅਤੇ ਉਨ੍ਹਾਂ ਦੇ ਰਹਿਣ-ਸਹਿਣ ਦੀਆਂ ਵਰਤਮਾਨ ਹਾਲਤਾਂ ਇੰਨੀਆਂ ਪਛੜੀਆਂ ਹੋਈਆਂ ਹਨ ਕਿ ਉਨ੍ਹਾਂ ਨੂੰ ਆਪਣੀ ਨਿਜਾਤ ਦਾ ਰਾਹ ਆਪਣੇ-ਆਪ ਨਜ਼ਰ ਆ ਹੀ ਨਹੀਂ ਸਕਦਾ। ਸੋ ਹਨੂੰਮਾਨ ਨੂੰ ਉਹਦੀ ਆਪਣੀ ਤਾਕਤ ਦਾ ਅਹਿਸਾਸ ਕਰਾਉਣ ਬਾਬੇ ਜਾਮਾਵੰਤ ਦੀ, ਜ਼ਰੂਰਤ ਹੈ। ਐਸੇ ਜਾਮਾਵੰਤ ਦੀ ਜੋ ਇਸ ਤਾਕਤ ਨੂੰ ਕਿਸੇ ਰਾਜੇ ਦੀ ਗੁਆਚੀ ਔਰਤ ਦੀ ਨਿਜਾਤ ਲਈ ਨਾ ਵਰਤੇ ਸਗੋਂ ਜਿਸ ਦੀ ਵਰਤੋਂ ਹਨੂੰਮਾਨਾਂ ਦੀ ਫੌਜ ਆਪਣੀ ਬੰਦਖਲਾਸੀ ਲਈ ਕਰੇ ਤਾਂ ਜੋ ਉਹ ਬੰਦੇ ਬਣ ਕੇ ਬੰਦਿਆਂ ਵਾਂਗ ਜੀਉਂ ਸਕਣ, ਕਿਸੇ ਅਵਤਾਰ ਦੇ ਭਗਤਾਂ ਵਾਂਗ ਜਾਂ ਰਾਜੇ ਦੀ ਪਰਜਾ ਵਾਂਗ ਨਹੀਂ।

ਪੰਜਾਬ ਵਿਚ ਜਾਮਾਵੰਤ ਦਾ ਇਹ ਰੋਲ ਪਿਛਲੇ ਕਈ ਵਰ੍ਹਿਆਂ ਤੋਂ ਕਈ ਜਥੇਬੰਦੀਆਂ ਨਿਭਾ ਰਹੀਆਂ ਹਨ। ਤਰਕਸ਼ੀਲ ਸੁਸਾਇਟੀ ਪੰਜਾਬ ਇਸੇ ਤਰ੍ਹਾਂ ਦੀ ਇਕ ਜਥੇਬੰਦੀ ਹੈ। ਡਾ. ਕਾਵੂਰ ਦੀ ਕਿਤਾਬ 'ਦੇਵ ਪੁਰਸ਼ ਹਾਰ ਗਏ' ਨਾਲ ਹੁਣ ਇਹ ਹਵਾ ਖਾਸਾ ਤਕੜਾ ਬੁੱਲਾ ਬਣ ਗਈ ਹੈ। ਇਸ ਦੀਆਂ ਸਾਖਾਂ ਪੰਜਾਬ ਦੇ ਪਛੜੇ ਇਲਾਕਿਆਂ ਵਿਚ ਕੰਮ ਕਰ ਰਹੀਆਂ ਹਨ ਜਿਸਦਾ ਸਿੱਧਾ ਮਤਲਬ ਇਹ ਬਣਦਾ ਹੈ ਕਿ ਹੁਣ ਇਹ ਬੁੱਧੀਜੀਵੀਆਂ ਦੀਆਂ ਦਿਮਾਗੀ ਘੁੰਤਰਾਂ ਦੇ ਘੇਰੇ ਵਿਚੋਂ ਨਿਕਲ ਕੇ ਆਮ ਲੋਕਾਂ ਦੇ ਨਿੱਤ-ਦਿਹਾੜੀ ਦੇ ਮਸਲਿਆਂ ਦੇ ਅਮਲੀ ਖੇਤਰ ਵਿਚ ਦਾਖਲ ਹੋ ਗਈ ਹੈ। ਤੁਹਾਡੀ ਸੋਸਾਇਟੀ ਦੇ ਸਿਧਾਏ ਹੋਏ ਵਰਕਰ ਲੋਕਾਂ ਦੇ ਮਾਨਸਿਕ ਰੋਗਾਂ ਦੇ ਇਲਾਜ਼ ਕਰਕੇ ਉਨ੍ਹਾਂ ਨੂੰ ਸ਼ਖਸੀ ਤੌਰ ਤੇ ਨਰੋਆ ਜੀਵਨ ਜਿਉਣ ਦਾ ਮੌਕਾ ਮੁਹੱਈਆ ਕਰਦੇ ਹਨ, ਉਨ੍ਹਾਂ ਨਾਲ ਹਮਦਰਦੀ ਭਰਿਆ [ਮਿਹਰ ਵਾਲਾ ਨਹੀਂ] ਰਾਬਤਾ ਕਾਇਮ ਕਰਦੇ ਹਨ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਹਿਤੀ ਰਾਹ ਦਾ ਥਹੁ-ਪਤਾ ਦਸਦੇ ਹਨ। ਇਸ ਤਜਰਬੇ ਵਿਚੋਂ ਉਨ੍ਹਾਂ ਦੀ ਆਪਣੀ ਸੋਝੀ ਦਾ ਵੀ ਵਿਕਾਸ ਹੁੰਦਾ ਹੈ। ਹਾਲ ਦੀ ਘੜੀ ਸਿਰਫ ਇਹੀ ਤਰੀਕਾ ਹੈ - ਲੋਕ ਮਨਾਂ ਨੂੰ ਅੰਧ ਵਿਸ਼ਵਾਸ਼ਾਂ ਅਤੇ ਗਲਤ ਰਹੁ-ਰੀਤਾਂ ਤੋਂ ਪਾਕ ਕਰਨ ਦਾ, ਉਹਨਾਂ ਨੂੰ ਆਪਣੇ ਹਿਤਾਂ ਦੇ ਹਾਣ ਦੀ ਚੇਤੰਨਾ ਦੇ ਲੜ ਲਾਉਣ ਦਾ ਅਤੇ ਉਨ੍ਹਾਂ ਦੀ ਸਦੀਆਂ-ਪੁਰਾਣੀ ਗੁਲਾਮ ਜਹਨੀਅਤ ਨੂੰ ਬਦਲਣ ਦਾ। ਸੁਸਾਇਟੀ ਦੀ ਇਸ ਲੋਕ ਪੱਖੀ ਸਰਗਰਮੀ ਦੀ ਮੈਂ ਸੁਸਾਇਟੀ ਦੇ ਹਰੇਕ ਕਾਰਕੁੰਨ ਨੂੰ ਮੁਬਾਰਕਬਾਦ ਦਿੰਦਾ ਹੋਇਆ ਕਾਮਨਾ ਕਰਦਾ ਹਾਂ ਕਿ ਤੁਹਾਡਾ ਸੱਤਵਾਂ ਇਜਲਾਸ ਪੂਰੀ ਕਾਮਯਾਬੀ ਨਾਲ ਸਮਾਪਤ ਹੋਵੇ। ਨਾਲੋਂ ਨਾਲ ਸਾਵਧਾਨ ਵੀ ਕਰਨਾ ਚਾਹੁੰਦਾ ਹਾਂ ਕਿ ਹਾਕਮ ਧਿਰਾਂ ਆਪਣੇ ਮੁਫਾਦ ਲਈ ਲੋਕਾਂ ਦੇ ਦਿਮਾਗੀ ਪਛੜੇਵੇਂ ਦਾ ਲਾਭ ਤਾਂ ਉਠਾਉਂਦੀਆਂ ਹੀ ਹਨ ਉਹ ਉਨ੍ਹਾਂ ਦੀ ਤਰਕਸ਼ੀਲ ਸੋਝੀ ਨੂੰ ਵਰਤਣ ਤੋਂ ਵੀ ਗੁਰੇਜ ਨਹੀਂ ਕਰਨਗੀਆਂ ਜੇ ਲੋਕ ਆਪਣੇ ਹਿੱਤਾਂ ਪ੍ਰਤੀ ਜਰਾ ਵੀ ਅਸਾਵਧਾਨ ਹੋ ਗਏ।

ਯਾਦ ਰੱਖੋ : ਬੀਤ ਚੁੱਕਾ ਲੋਕਾਂ ਦਾ ਨਹੀਂ ਸੀ, ਬੀਤ ਰਿਹਾ ਵੀ ਉਨ੍ਹਾਂ ਦਾ ਨਹੀਂ ਹੈ, ਪਰ ਭਵਿੱਖ ਲਾਜ਼ਮੀ ਉਨ੍ਹਾਂ ਦਾ ਹੋਵੇਗਾ।

# ਰਾਮਪੁਰਾ ਵਿਖੇ ਤਰਕਸ਼ੀਲ ਮੇਲਾ

ਤਰਕਸ਼ੀਲ ਸੁਸਾਇਟੀ ਪੰਜਾਬ, ਇਲਾਕਾ ਕਮੇਟੀ ਰਾਮਪੁਰਾ ਫੂਲ ਵਲੋਂ 10 ਜਨਵਰੀ 1993 ਨੂੰ ਤਰਕਸ਼ੀਲ ਮੇਲਾ, ਸਭਿਆਚਾਰਕ ਮਾਮਲੇ ਵਿਭਾਗ ਪੰਜਾਬ ਅਤੇ ਪੰਜਾਬ ਸੰਗੀਤ ਨਾਟਕ ਅਕੈਡਮੀ ਚੰਡੀਗੜ੍ਹ ਦੇ ਵਿਸ਼ੇਸ਼ ਸਹਿਯੋਗ ਨਾਲ ਰਾਮਪੁਰੇ ਵਿਖੇ ਲਗਵਾਇਆ ਗਿਆ। ਇਸ ਮੇਲੇ ਦੌਰਾਨ ਜਿਥੇ ਸੁਸਾਇਟੀ ਵਲੋਂ ਲਗਾਈ ਗਈ ਨੁਮਾਇਸ਼ ਲੋਕਾਂ ਦੀ ਖਿਚ ਦਾ ਕਾਰਨ ਬਣੀ ਰਹੀ। ਉਥੇ ਗੁਰਸ਼ਰਨ ਭਾਅ ਜੀ ਦੁਆਰਾ ਖੇਡੇ ਗਏ ਨਾਟਕ ਬੇਗਮ ਦੀ ਧੀ ਅਤੇ ਮੁਨਸ਼ੀ ਖਾਨ ਅਤੇ ਸਰਘੀ ਨਾਟਕ ਕਲਾ ਕੇਂਦਰ ਮੁਹਾਲੀ ਵਲੋਂ ਖੇਡੇ ਨਾਟਕ ਡੈਣ ਨੂੰ ਵੀ ਲੋਕਾਂ ਨੇ ਬਹੁਤ ਸਲਾਹਿਆ। ਸੁਸਾਇਟੀ ਵਲੋਂ ਪੇਸ਼ ਕੀਤੇ ਗਏ 'ਜਾਦੂ ਦੇ ਖੇਲ' ਵੇਖਕੇ ਆਮ ਲੋਕ ਹੈਰਾਨੀ ਨਾਲ ਮੂੰਹ ਵਿਚ ਉਂਗਲਾਂ ਪਾਉਣ ਲੱਗੇ।

ਇਸ ਮੇਲੇ ਦੌਰਾਨ ਰਾਮਪੁਰਾ ਫੂਲ ਇਲਾਕਾ ਕਮੇਟੀ ਵਲੋਂ ਗੁਰਸ਼ਰਨ ਭਾਅ ਜੀਆਂ ਦਾ ਉਹਨਾਂ ਦੀ ਲੋਕਾਂ ਨੂੰ ਨਿਗਰ ਸਭਿਆਚਾਰ ਦੇਣ ਦੀ ਅਣਥਕ ਮੇਹਨਤ ਕਰਕੇ, ਵਿਸ਼ੇਸ ਸਨਮਾਨ ਦਿੱਤਾ। ਇਸਦੇ ਨਾਲ ਹੀ ਤਰਕਸ਼ੀਲ ਦੇ ਸੰਪਾਦਕ ਬਲਵਿੰਦਰ ਬਰਨਾਲਾ, ਪ੍ਰਬੰਧਕ ਰਜਿੰਦਰ ਭਦੌੜ ਅਤੇ ਕਰਿਸ਼ਨ ਬਰਗਾੜੀ ਦਾ ਵੀ ਸੁਸਾਇਟੀ ਵਲੋਂ ਸਨਮਾਨ ਕੀਤਾ ਗਿਆ।

ਸਭਿਆਚਾਰਕ ਮਾਮਲੇ ਵਿਭਾਗ ਪੰਜਾਬ ਦੇ ਸਹਿਯੋਗ ਨਾਲ ਹੋਏ ਇਸ ਸਫਲ ਪ੍ਰੋਗਰਾਮ ਨੂੰ ਵਿਭਾਗ ਨੇ ਪੰਜ ਹਜਾਰ ਰੁਪਏ ਦੀ ਵਿਤੀ ਸਹਾਇਤਾ ਵੀ ਦਿੱਤੀ। ਪ੍ਰੋਗਰਾਮ ਦੇ ਸਪਾਂਸਰ ਕਰਨ ਸਬੰਧੀ ਕੋਈ ਹੋਰ ਇਲਾਕਾ ਕਮੇਟੀ ਜਾਣਕਾਰੀ ਲੈਣਾ ਚਾਹੁੰਦੀ ਹੈ ਤਾਂ ਸਾਡੇ ਨਾਲ ਸੰਪਰਕ ਕੀਤਾ ਜਾ ਸਕਦਾ ਹੈ। ਮੇਲੇ ਦੀ ਵੀਡਿਓ ਕੈਸਿਟ ਵੀ ਮਿਲ ਸਕਦੀ ਹੈ।

ਡਾ: ਕੇਵਲ ਜੀਦਾ
ਸਕੱਤਰ
ਰਾਮਪੁਰਾ ਇਲਾਕਾ ਕਮੇਟੀ

# ਤਰਕਸ਼ੀਲ ਸੁਸਾਇਟੀ ਪੰਜਾਬ ਦਾ
# ਸੱਤਵਾਂ ਸਲਾਨਾ ਇਜਲਾਸ

**ਰਿਵੀਊ :**

ਤਰਕਸ਼ੀਲ ਸੁਸਾਇਟੀ ਪੰਜਾਬ ਦਾ ਸੱਤਵਾਂ ਸਲਾਨਾ ਇਜਲਾਸ 26 ਦਸੰਬਰ 1992 ਨੂੰ ਐਮ. ਐਚ. ਆਰ. ਸਕੂਲ ਬਠਿੰਡਾ ਵਿਖੇ ਦਿਨ ਦੇ ਦੋ ਵਜੇ ਸ਼ੁਰੂ ਹੋਇਆ। ਇਸ ਵਿਚ ਪੰਜਾਬ ਭਰ 'ਚੋਂ 80 ਦੇ ਕਰੀਬ ਡੈਲੀਗੇਟਾਂ ਅਤੇ ਦਰਸ਼ਕਾਂ ਨੇ ਭਾਗ ਲਿਆ। ਜਿਸ ਵਿਚ ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਪ੍ਰਧਾਨ ਸ੍ਰੀ ਰਾਜਾ ਰਾਮ ਹੰਡਿਆਇਆ ਆਪਣੇ ਕੁੱਝ ਹੋਰ ਸਾਥੀਆਂ ਸਮੇਤ ਵਿਸ਼ੇਸ਼ ਤੌਰ ਤੇ ਪਹੁੰਚੇ। ਇਸ ਸਮਾਗਮ ਦਾ ਉਦਘਾਟਨ ਡਾ: ਟੀ, ਆਰ ਵਿਨੋਦ ਜੀ ਨੇ ਕਰਨਾ ਸੀ ਪਰ ਉਨ੍ਹਾਂ ਦਾ ਐਕਸੀਡੈਂਟ ਹੋਣ ਕਾਰਨ ਉਹ ਨਹੀਂ ਆ ਸਕੇ ਤੇ ਉਨ੍ਹਾਂ ਦਾ ਸੰਦੇਸ਼ ਪੜ੍ਹ ਕੇ ਸੁਣਾਇਆ ਗਿਆ ਜੋ ਤਰਕ ਦਰਪਣ ਕਾਲਮ ਅਧੀਨ ਇਸੇ ਮੈਗਜੀਨ ਵਿਚ ਛਾਪਿਆ ਹੈ। ਉਦਘਾਟਨੀ ਸਮਾਰੋਹ ਦੇ ਮੁੱਖ ਮਹਿਮਾਨ ਸ੍ਰੀ ਮੇਜਰ ਸਿੰਘ ਸਟਾਫ ਰਿਪੋਰਟਰ ਅਜੀਤ ਸਨ। ਸਾਲ 1992 ਦੇ ਕੰਮਾਂ ਕਾਰਾਂ ਦਾ ਰਿਵੀਊ ਕਰਦਿਆਂ ਇਸ ਗੱਲ ਤੇ ਤਸੱਲੀ ਪ੍ਰਗਟ ਕੀਤੀ ਗਈ ਕਿ ਇਸ ਸਾਲ ਵਿਚ ਸੁਸਾਇਟੀ ਦਾ ਕੰਮ ਕਾਰ ਕਾਫੀ ਫੈਲਿਆ।

ਤਰਕਸ਼ੀਲ ਸੁਸਾਇਟੀ ਇਸ ਸਾਲ ਅਖਬਾਰਾਂ ਉਪਰ ਛਾਈ ਰਹੀ। ਸੱਭਿਆਚਾਰਕ ਪ੍ਰੋਗਰਾਮਾਂ ਤੇ ਕਿਸਾਨ/ਖੇਡ ਮੇਲਿਆਂ ਉਪਰ ਸਟਾਲਾਂ ਲਾ ਕੇ ਸੁਸਾਇਟੀ ਦੇ ਸਾਹਿਤ ਨੂੰ ਵੱਡੀ ਪੱਧਰ ਤੇ ਵੰਡਿਆ ਗਿਆ। ਸੁਸਾਇਟੀ ਕੋਲ ਵੱਖ ਵੱਖ ਵਿਸ਼ਿਆਂ ਦੇ ਮਾਹਿਰਾਂ ਦੀ ਘਾਟ ਹੋਣ ਕਰਕੇ ਲੈਕਚਰ ਤੇ ਸੈਮੀਨਾਰ ਆਦਿ ਨਹੀਂ ਕਰਵਾਏ ਜਾ ਸਕੇ। ਦੂਰਦਰਸ਼ਨ ਤੇ ਰੇਡੀਓ ਉਪਰ ਪ੍ਰੋਗਰਾਮ ਦੇਣ ਲਈ ਯਤਨ ਤਾਂ ਹੋਏ ਪਰ ਸਫਲਤਾ ਨਹੀਂ ਮਿਲ ਸਕੀ। ਮਾਨਸਿਕ ਰੋਗੀਆਂ ਦੇ ਇਲਾਜ ਲਈ ਕਈ ਨਵੇਂ ਇਲਾਕਿਆਂ ਵਿਚ ਸਥਾਈ ਕੈਂਪਾਂ ਦਾ ਪ੍ਰਬੰਧ ਕੀਤਾ ਜੋ ਸ਼ਲਾਘਾ ਯੋਗ ਰਿਹਾ।

ਸੂਬਾ ਪੱਧਰ ਦਾ ਤਰਕਸ਼ੀਲ ਮੇਲਾ ਜੋ ਧੂਰੀ ਵਿਖੇ ਲਾਇਆ ਗਿਆ ਹਰ ਪੱਖੋਂ ਸਫਲ ਰਿਹਾ ਭਾਵੇਂ ਬਹੁਤ ਥੋੜੇ ਸਮੇਂ ਵਿਚ ਧੂਰੀ ਇਕਾਈ ਨੂੰ ਪ੍ਰਬੰਧ ਕਰਨਾ ਪਿਆ।

**ਪ੍ਰਕਾਸ਼ਨ :**

ਮੈਗਜੀਨ ਦਾ ਪ੍ਰਕਾਸ਼ਨ/ਪ੍ਰਬੰਧ ਬਹੁਤ ਵਧੀਆ ਰਿਹਾ। ਵਿਦੇਸ਼ਾਂ ਤੋਂ ਮੈਗਜੀਨ ਨੂੰ 15000/-ਰੁਪੈ ਦੇ ਚੰਦੇ/ਸਹਾਇਤਾ ਆਈ। ਸ੍ਰੀ ਰਾਜਿੰਦਰ ਭਦੌੜ ਦੀ ਮਿਹਨਤ ਸਦਕਾ ਆਰਥਿਕ ਪੱਖੋਂ ਮੈਗਜੀਨ ਵਧੀਆ ਹਾਲਤ 'ਚ ਰਿਹਾ। ਅੱਗ ਲੱਗਣੋਂ ਬੰਦ ਹੋ ਗਈ, ਦਵਾਈਆਂ ਨੂੰ ਹਾਰ, ਮਿੱਟੀ ਤੋਂ ਮਨੁੱਖ ਤੱਕ ਨਵੀਆਂ ਕਿਤਾਬਾਂ ਛਾਪੀਆਂ ਗਈਆਂ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਇਕ ਜਾਣ ਪਹਿਚਾਣ ਅਤੇ ਆਤਮਾ ਤੇ ਪੁਨਰ ਜਨਮ ਦੇ ਹੋਰ ਐਡੀਸ਼ਨ ਛਾਪੇ ਗਏ।

ਇਜਲਾਸ ਦੇ ਦੌਰਾਨ ਰਾਜਪਾਲ ਸਿੰਘ ਨੇ ਇਕ ਪੇਪਰ ਰਸਮਾਂ ਰਿਵਾਜਾਂ ਬਾਰੇ ਪੜ੍ਹਿਆ ਤੇ ਭਰਪੂਰ ਬਹਿਸ ਤੋਂ ਬਾਅਦ ਇਸ ਸਿੱਟੇ ਤੇ ਪੁੱਜਿਆ ਗਿਆ ਕਿ ਬੇਲੋੜੀਆਂ ਰਸਮਾਂ ਬੰਦ ਕਰ ਦੇਣੀਆਂ ਚਾਹੀਦੀਆਂ ਹਨ। ਉਹ ਰਸਮਾਂ ਜੋ ਅੰਧ-ਵਿਸਵਾਸ਼ੀ ਨਹੀਂ ਹਨ ਤੇ ਜਿੰਨਾਂ ਉਪਰ ਖਰਚ ਵੀ ਨਹੀਂ ਆਉਂਦਾ ਜਾਰੀ ਰੱਖਣ ਵਿਚ ਕੋਈ ਹਰਜ਼ ਨਹੀਂ। ਦੂਸਰਾ ਪੇਪਰ "ਪਰਿਵਾਰਕ ਜ਼ਿੰਦਗੀ 'ਚ ਮਨੋਵਿਗਿਆਨ ਦੀ ਮਹੱਤਤਾ" ਸ੍ਰੀ ਬਲਵਿੰਦਰ ਬਰਨਾਲਾ ਨੇ ਪੜ੍ਹਿਆ। ਇਸ ਪੇਪਰ ਵਿਚ ਪਰਿਵਾਰ 'ਚ ਆਉਂਦੀਆਂ ਸਮੱਸਿਆਵਾਂ ਤੇ ਉਨ੍ਹਾਂ ਦੇ ਹੱਲ ਬਾਰੇ ਸਮਝਾਇਆ ਗਿਆ।

**ਕਾਰਜ ਵਿਉਂਤ :**

ਸਾਲ 1993 ਲਈ ਇਜਲਾਸ'ਚ ਬਹਿਸ ਮੁਬਾਹਿਸੇ ਤੋਂ ਬਾਅਦ ਹੇਠ ਲਿਖੇ ਕਾਰਜ ਸਰਵ ਸੰਮਤੀ ਨਾਲ ਉਲੀਕੇ ਗਏ :

1. ਸਾਲ 1993 ਤੋਂ ਡਾਕਟਰ ਇਬਰਾਹਿਮ ਟੀ. ਕਾਵੂਰ ਦਾ ਜਨਮ ਦਿਨ ਮਾਰਚ ਵਿਚ ਹੀ ਮਨਾਇਆ ਜਾਇਆ ਕਰੇਗਾ ਕਿਉਂਕਿ ਅਪ੍ਰੈਲ ਵਿਚ ਗਰਮੀ ਸ਼ੁਰੂ ਹੋ ਜਾਂਦੀ ਹੈ ਤੇ ਵਾਢੀ ਦਾ ਮੌਸਮ ਵੀ। ਇਸ ਸਾਲ ਇਹ ਮੇਲਾ 28 ਮਾਰਚ ਨੂੰ ਰੋਪੜ ਵਿਖੇ ਮਨਾਇਆ ਜਾਵੇਗਾ।
2. ਡਾ: ਕਾਵੂਰ ਦੇ ਲੇਖਾਂ ਬਾਰੇ ਅਖਬਾਰਾਂ ਦੇ ਸੰਪਾਦਕਾਂ ਨਾਲ ਤਹਿ ਕਰਕੇ ਲੜੀਵਾਰ ਛਪਵਾਉਣ ਲਈ ਕੋਸਿਸ਼ ਕੀਤੀ ਜਾਵੇਗੀ।



3. ਸੂਬਾ ਕਮੇਟੀ ਵਲੋਂ ਹੋਰ ਵੀ ਵੱਧ ਜੋਸ਼ ਨਾਲ ਕਿਸਾਨ ਮੇਲਿਆਂ ਜਿਵੇਂ ਪ੍ਰੋ: ਮੋਹਨ ਸਿੰਘ ਮੇਲਾ ਆਦਿ ਤੇ ਸਮਾਂ ਲੈ ਕੇ ਪ੍ਰੋਗਰਾਮ ਪੇਸ਼ ਕੀਤੇ ਜਾਣਗੇ।
4. ਮਾਨਸਿਕ ਰੋਗੀਆਂ ਨੂੰ ਠੀਕ ਕਰਨ ਲਈ ਹੋਰ ਕੇਂਦਰ ਸਥਾਪਿਤ ਕੀਤੇ ਜਾਣਗੇ।
5. ਮੈਗਜੀਨ ਨੂੰ ਰਜਿਸਟਰ ਕਰਾਉਣ ਪਿਛੋਂ ਡੀ. ਪੀ. ਆਈ (ਸਕੂਲਜ) ਵੱਲੋਂ ਮਨਜ਼ੂਰ ਕਰਵਾ ਕੇ ਸਕੂਲਾਂ 'ਚ ਭੇਜਿਆ ਜਾਵੇਗਾ ਤੇ ਕਾਗਜ ਦਾ ਸਰਕਾਰੀ ਕੋਟਾ ਵੀ ਮਨਜ਼ੂਰ ਕਰਵਾਇਆ ਜਾਵੇਗਾ।

6 ਦੂਰਦਰਸ਼ਨ ਤੇ ਰੇਡੀਓ ਨਾਲ ਸੰਪਰਕ ਕਰਕੇ ਪ੍ਰੋਗਰਾਮ ਦੇਣ ਦਾ ਵਿਚਾਰ ਕਾਫੀ ਦੇਰ ਦਾ ਪੈਂਡਿੰਗ ਹੈ, ਜਿਸਨੂੰ ਇਸ ਸਾਲ ਵਿਚ ਲਾਗੂ ਕੀਤਾ ਜਾਣਾ ਜਰੂਰੀ ਹੈ।

7 ਕਿਤਾਬਾਂ ਦੇ ਦੂਸਰੇ ਐਡੀਸ਼ਨ ਛਪਵਾਉਣ ਸਮੇਂ ਟਾਇ-ਟਲ ਦੀ ਚੋਣ ਦਾ ਖਿਆਲ ਰੱਖਿਆ ਜਾਵੇਗਾ।

8. ਸਾਲ ਵਿਚ ਘੱਟੋ ਘੱਟ ਇਕ ਕਿਤਾਬ ਜਰੂਰ ਛਾਪੀ ਜਾਵੇਗੀ।

**ਇਜਲਾਸ ਦੌਰਾਨ ਹੇਠ ਲਿਖੇ ਮਤੇ ਪਾਸ ਕੀਤੇ ਗਏ :**

1. ਤਰਕਸ਼ੀਲ ਸੁਸਾਇਟੀ ਹਿੰਦੂ ਸ਼ਾਵਨਵਾਦੀਆਂ ਵੱਲੋਂ ਬਾਬਰੀ ਮਸਜਿਦ ਢਾਹੁਣ ਦਾ ਵਿਰੋਧ ਕਰਦੀ ਹੈ।
2. ਸੁਸਾਇਟੀ ਗਿਆਨ ਸਿੰਘ ਸੰਘਾ ਦੇ ਕਤਲ ਦੀ ਨਿਖੇਧੀ ਕਰਦੀ ਹੈ।
3. ਭੈਣ ਕਰਮਜੀਤ ਕੌਰ ਦੇ ਜੀਵਨ ਸਾਥੀ ਬੰਤ ਮਾਣੂੰਕੇ ਦੀ ਮੌਤ ਤੇ ਗਹਿਰੇ ਦੁੱਖ ਦਾ ਇਜ਼ਹਾਰ ਪ੍ਰਗਟ ਕਰਦੀ ਹੈ।
4. ਸੁਸਾਇਟੀ ਸਰਕਾਰ ਵੱਲੋਂ ਪ੍ਰਚਾਰੀ ਜਾਂਦੀ ਧਰਮ ਨਿਰਪੱਖਤਾ ਨੂੰ ਇਕ ਢੌਂਗ ਸਮਝਦੀ ਹੈ। ਤੇ ਧਰਮ ਨਿਰਪੱ-ਖਤਾ ਦੇ ਬੁਰਕੇ ਹੇਠ ਆਪਣੇ ਸਿਆਸੀ ਹਿੱਤਾਂ ਲਈ ਵੱਖ ਵੱਖ ਧਰਮਾਂ ਨੂੰ ਉਤਸਾਹਿਤ ਕਰਨ ਦੀ ਨਿਖੇਧੀ ਕਰਦੀ ਹੈ।
5. ਸੁਸਾਇਟੀ ਹਰ ਪੱਧਰ ਤੇ ਨਿਰਦੋਸ਼ਾਂ ਦੇ ਕਤਲਾਂ/ਸਰਕਾਰੀ ਅਤੇ ਗੈਰ ਸਰਕਾਰੀ ਤੱਸ਼ਦਦ ਦੀ ਨਿਖੇਧੀ ਕਰਦੀ ਹੈ ਅਤੇ ਇਸ ਦੀ ਪ੍ਰਤੀਕਿਰਿਆ ਵਿਚ ਦੰਗਿਆਂ ਦੌਰਾਨ ਮਾਰੇ ਗਏ ਨਿਰਦੋਸ਼ ਲੋਕਾਂ ਦੇ ਕਤਲਾਂ ਦਾ ਵਿਰੋਧ ਕਰਦੀ ਹੈ। ਅਤੇ ਦੋਸ਼ੀਆਂ ਖਿਲਾਫ ਸਖਤ ਕਾਰਵਾਈ ਦੀ ਮੰਗ ਕਰਦੀ ਹੈ
6. ਪਾਠ ਪੁਸਤਕਾਂ ਵਿਚੋਂ ਗੈਰ ਵਿਗਿਆਨਕ ਮੈਟਰ ਕੱਢ ਕੇ ਉਸਦੀ ਜਗ੍ਹਾ ਤੇ ਵਿਗਿਆਨਕ ਪਾਠ ਕਰਮ ਦੇਣ ਦੀ ਮੰਗ ਕਰਦੀ ਹੈ।

7 ਸੁਸਾਇਟੀ ਸਰਕਾਰੀ ਮੀਡੀਏ ਰਾਹੀਂ ਪ੍ਰਚਾਰੇ ਜਾਂਦੇ ਗੈਰ-ਵਿਗਿਆਨਕ ਪ੍ਰਚਾਰ ਦਾ ਵਿਰੋਧ ਕਰਦੀ ਹੈ ਤੇ ਮੰਗ ਕਰਦੀ ਹੈ ਕਿ ਲੋਕਾਂ ਦਾ ਨਜ਼ਰੀਆ ਵਿਗਿਆਨਕ ਬਨਾਉਣ ਵਾਲੇ ਪ੍ਰੋਗਰਾਮ ਦਿੱਤੇ ਜਾਣ।

8 ਸੁਸਾਇਟੀ ਹਰ ਪੱਧਰ ਤੇ ਜਾਤਪਾਤ ਅਤੇ ਧਾਰਮਿਕ ਜਨੂੰਨ ਦਾ ਵਿਰੋਧ ਕਰਦੀ ਹੈ।

9 ਸਪੀਕਰਾਂ ਦੀ ਆਵਾਜ ਧਾਰਮਿਕ ਅਸਥਾਨ ਦੇ ਅੰਦਰ ਤੱਕ ਹੀ ਸੀਮਿਤ ਰਹਿਣੀ ਚਾਹੀਦੀ ਹੈ ਤਾਂ ਜੋ ਸ਼ੋਰ ਪ੍ਰਦੂਸ਼ਨ ਘੱਟ ਸਕੇ।

ਇਜਲਾਸ ਦੇ ਸਾਰੇ ਸਮੇਂ ਦੌਰਾਨ ਬਠਿੰਡਾ ਇਕਾਈ ਦਾ ਅਨੁਸ਼ਾਸ਼ਨੀ ਪ੍ਰਬੰਧ, ਚਾਹ ਪਾਣੀ ਤੇ ਖਾਣੇ ਦਾ ਪ੍ਰਬੰਧ ਬਹੁਤ ਹੀ ਸਲਾਹੁਣਯੋਗ ਸੀ।

ਅਗਲੇ ਦਿਨ 27 ਦਸੰਬਰ ਨੂੰ 8 ਵਜੇ ਸੂਬਾ ਸੱਕਤਰ ਦੇ ਧੰਨਵਾਦੀ ਭਾਸ਼ਨ ਨਾਲ ਇਜਲਾਸ ਦੀ ਸਮਾਪਤੀ ਹੋਈ। ਵਿਸ਼ੇਸ਼ ਤੌਰ ਤੇ ਉਨਾਂ ਭੈਣਾਂ ਦਾ ਜਿਕਰ ਵੀ ਕੀਤਾ ਗਿਆ ਜਿਨ੍ਹਾਂ ਨੇ ਲੰਗਰ ਦੇ ਪ੍ਰਬੰਧ ਵਿਚ ਹੱਥ ਵਟਾਇਆ। ●

---

**ਰੋਪੜ ਜਿਲੇ 'ਚ ਮਾਨਸਿਕ ਰੋਗਾਂ ਦੇ ਇਲਾਜ ਕੇਂਦਰ**

1 ਡੀ. ਏ. ਵੀ. ਪਬਲਿਕ ਸਕੂਲ,
ਰੇਲੋ ਰੋਡ, ਰੋਪੜ (ਹਰ ਐਤਵਾਰ)

2 ਪ੍ਰੀਤ ਕਲੀਨਿਕ ਲੁਠੇੜੀ
ਨੇੜੇ ਮੋਰਿੰਡਾ। (ਹਰ ਰੋਜ਼)

3 ਭੰਗੂ ਪ੍ਰਿੰਟਰਜ ਚਮਕੌਰ ਸਾਹਿਬ (ਹਰ ਐਤਵਾਰ)

# ਤਰਕਸ਼ੀਲ ਸੁਸਾਇਟੀ ਪੰਜਾਬ

## ਚੋਣ ਵੇਰਵਾ

ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਵੱਖ-ਵੱਖ ਇਕਾਈਆਂ ਦੇ ਸੰਪਰਕ ਪਤੇ ਹੇਠ ਦਿੱਤੇ ਗਏ ਹਨ। ਕੇਸ ਨੂੰ ਹੱਲ ਕਰਵਾਉਣ ਲਈ, ਕਿਸੇ ਗੈਰ-ਕੁਦਰਤੀ ਜਾਪਦੀ ਘਟਨਾ ਦੀ ਪੜਤਾਲ ਲਈ, ਮੈਂਬਰਸ਼ਿਪ ਲੈਣ ਲਈ ਜਾਂ ਤਰਕਸ਼ੀਲ ਸੁਸਾਇਟੀ ਦੇ ਘੇਰੇ ਵਿਚ ਆਉਂਦੇ ਅਜਿਹੇ ਹੋਰ ਕੰਮਾਂ ਲਈ ਆਪਣੇ ਇਲਾਕੇ ਦੀ ਕਿਸੇ ਨੇੜਲੀ ਇਕਾਈ ਨਾਲ ਸੰਪਰਕ ਕਰੋ। ਕਿਸੇ ਇਲਾਕਾ ਕਮੇਟੀ ਨਾਲ ਸੰਪਰਕ ਨਾ ਹੋ ਸਕਣ ਦੀ ਸੂਰਤ ਵਿਚ ਸੂਬਾ ਕਮੇਟੀ ਦੇ ਅਹੁਦੇਦਾਰ ਨਾਲ ਵੀ ਸੰਪਰਕ ਕੀਤਾ ਜਾ ਸਕਦਾ ਹੈ। ਮੈਗਜੀਨ ਦੇ ਪਤੇ ਤੇ ਚਿੱਠੀ ਪੱਤਰ ਮੈਗਜੀਨ ਨਾਲ ਸਬੰਧਤ ਮਸਲਿਆਂ ਤੇ ਹੀ ਕੀਤਾ ਜਾਵੇ।

## ਸੂਬਾ ਕਮੇਟੀ

ਪ੍ਰਧਾਨ :
**ਰਾਜਿੰਦਰ ਸਿੰਘ ਭਦੌੜ**
ਮੁਹੱਲਾ ਬੁੱਟਰਾਂ ਦਾ,
ਭਦੌੜ-148102 (ਸੰਗਰੂਰ)

ਸਕੱਤਰ :
**ਗੁਰਚਰਨ ਖੇਮੋਆਣਾ**
C/o ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ,
ਮਹਿਣਾ ਚੌਕ, ਬਠਿੰਡਾ।

ਮੀਤ ਪ੍ਰਧਾਨ :
**ਕ੍ਰਿਸ਼ਨ ਬਰਗਾੜੀ**
V.P.O. ਬਰਗਾੜੀ
ਜਿਲਾ ਫਰੀਦਕੋਟ

ਪ੍ਰਚਾਰ ਸਕੱਤਰ :
**ਸੁਖਦੇਵ ਧੂਰੀ**
ਮਕਾਨ ਨੰ: 1/280 ਨੇੜੇ ਰੇਲਵੇ ਹਸਪਤਾਲ,
ਧੂਰੀ (ਸੰਗਰੂਰ)

ਵਿੱਤ ਸਕੱਤਰ :
**ਅਜੀਤ ਸਿੰਘ ਪ੍ਰਦੇਸੀ**
ਦਫਤਰ ਇੰਪਰੂਵਮੈਂਟ ਟਰੱਸਟ
ਰੋਪੜ।

## ਇਲਾਕਾ ਕਮੇਟੀਆਂ

### ਦੋਰਾਹਾ

ਪ੍ਰਧਾਨ : ਰਾਜਿੰਦਰ ਕੁਮਾਰ ਜੇ.ਈ.
ਮਕਾਨ ਨੰ: 77, ਵਾਰਡ ਨੰ: 6
ਦੋਰਾਹਾ-141421 (ਲੁਧਿਆਣਾ)

ਸਕੱਤਰ : ਰਛਪਾਲ ਸਿੰਘ
ਪ੍ਰੀਤ ਡੇਅਰੀ, ਗੁਰੂ ਤੇਗ ਬਹਾਦਰ ਰੋਡ,
ਦੋਰਾਹਾ (ਲੁਧਿਆਣਾ)

### ਲੁਧਿਆਣਾ

ਪ੍ਰਧਾਨ : ਦਲਬੀਰ ਸਿੰਘ
ਮੱਛੀ ਪਾਲਣ ਵਿਭਾਗ
ਸਾਹਮਣੇ ਚਾਂਦ ਸਿਨੇਮਾ, ਲੁਧਿਆਣਾ।

ਸਕੱਤਰ : ਅਸ਼ੋਕ ਕੁਮਾਰ
C/o ਨਿਰਮਲ ਟੇਲਰ, ਛਾਉਣੀ ਮੁਹੱਲਾ,
ਮਾਤਾ ਰਾਣੀ ਚੌਕ, ਲੁਧਿਆਣਾ।

### ਮੁੱਲਾਂਪੁਰ ਸੁਧਾਰ

ਪ੍ਰਧਾਨ : ਕੁਲਦੀਪ ਸਿੰਘ
S/o ਸ੍ਰ: ਅਜੀਤ ਸਿੰਘ
V.P.O. ਪੁੜੈਣ (ਲੁਧਿਆਣਾ)

ਸਕੱਤਰ : ਸੁਖਵਿੰਦਰ ਸਿੰਘ
S/o ਅਮਰ ਸਿੰਘ
V.P.O. ਲੀਲ੍ਹ (ਲੁਧਿਆਣਾ)

### ਰਾਮਪੁਰਾ

ਪ੍ਰਧਾਨ : ਮਾ: ਸੁਰਿੰਦਰ ਕੁਮਾਰ
ਫੂਲ ਬਜਾਰ, ਰਾਮਪੁਰਾ ਫੂਲ।
ਫੋਨ : 1061 ਪੀ.ਪੀ.

ਸਕੱਤਰ : ਡਾ: ਕੇਵਲ ਕਰਿਸ਼ਨ
ਖੇਤੀਬਾੜੀ ਵਿਕਾਸ ਅਫਸਰ, ਮਿੱਟੀ ਤੇ ਪਾਣੀ ਪਰਖ ਪ੍ਰਯੋਗਸ਼ਾਲਾ,
ਰਾਮਪੁਰਾਫੂਲ।

### ਬਠਿੰਡਾ

ਪ੍ਰਧਾਨ : ਬਲਦੇਵ ਸਿੰਘ
C/o ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ,
ਮਹਿਣਾ ਚੌਕ, ਬਠਿੰਡਾ।

ਸਕੱਤਰ : ਰਣਧੀਰ ਗਿੱਲਪੱਤੀ
ਪਿੰਡ ਤੇ ਡਾ. : ਗਿੱਲਪੱਤੀ
ਜਿਲ੍ਹਾ ਬਠਿੰਡਾ।

### ਲਹਿਰਾਗਾਗਾ

ਪ੍ਰਧਾਨ : ਮਾਸਟਰ ਪਰਮਵੇਦ
ਸ਼ਹੀਦ ਭਗਤ ਸਿੰਘ ਬਸਤੀ
ਲਹਿਰਾ ਗਾਗਾ (ਸੰਗਰੂਰ)

ਸਕੱਤਰ : ਹੇਮ ਰਾਜ ਨਗਲਾ
ਪ੍ਰਬੰਧਕ
ਪੰਜਾਬ ਪਬਲਿਕ ਸਕੂਲ ਲਹਿਰਾ ਗਾਗਾ

### ਰੋਪੜ

ਪ੍ਰਧਾਨ : ਹਰਜੀਤ ਸਿੰਘ
Co/ਸ੍ਰੀ ਮਲਕੀਤ ਸਿੰਘ ਧਨੌਲਾ
ਪਿੰਡ ਤੇ ਡਾ: ਬਹਿਰਾਮਪੁਰ ਬੇਟ
ਵਾਇਆ ਬੇਲਾ (ਰੋਪੜ)

ਸਕੱਤਰ ਵਿਜੇ ਕੁਮਾਰ
C/o ਸਵੈਨ ਸਟੂਡੀਉ
ਸਾਹਮਣੇ ਜੋਤੀ ਗੈਸ ਸਰਵਿਸ
ਰੋਪੜ

### ਸੰਗਰੂਰ

ਪ੍ਰਧਾਨ : ਡਾਕਟਰ ਅਮਰਜੀਤ ਸਿੰਘ
ਗਲੀ ਨੰਬਰ 1 ਮੁਬਾਰਕ ਮਹਲ ਏਰੀਆ
ਨੇੜੇ ਸਿਵਲ ਹਸਪਤਾਲ, ਸੰਗਰੂਰ
ਫੋਨ ਨੰ ; 3031

ਸਕੱਤਰ, ਡਾਕਟਰ ਜਸਵੰਤ ਸਿੰਘ
C/o ਸ੍ਰੀ ਰੂਪ ਲਾਲ
ਮਕਾਨ ਨੰ : A-71, ਗੁਰੂ ਨਾਨਕ ਕਲੋਨੀ
ਸੰਗ੍ਰੂਰ, ਫੋਨ : 2889 P.P.

### ਬਰਨਾਲਾ

ਪ੍ਰਧਾਨ : ਕਰਮ ਸਿੰਘ ਜਖਮੀ
ਨੇੜੇ ਪ੍ਰਾਇਮਰੀ ਸਕੂਲ
ਰਾਹੀ ਬਸਤੀ, ਬਰਨਾਲਾ

ਸਕੱਤਰ : ਮਹਿੰਦਰ ਸਿੰਘ
B-XI/43 ਰਾਮ ਬਾਗ
ਬਰਨਾਲਾ 148101

## ਬਰਗਾੜੀ

ਪ੍ਰਧਾਨ : ਚੰਨਣ ਵਾਂਦਰ
V.P.O. ਵਾਂਦਰ ਵਾਇਆ ਬਰਗਾੜੀ
ਜਿਲਾ [ਫਰੀਦਕੋਟ]

ਸਕੱਤਰ : ਕਾਕਾ ਖੁਸ਼ਵੰਤ
V.P.O ਬਰਗਾੜੀ
ਜਿਲਾ [ਫਰੀਦਕੋਟ]

## ਮੁਕਤਸਰ (ਲੱਖੇਵਾਲੀ)

ਪ੍ਰਧਾਨ : ਗਣਪਤ ਰਾਮ
SSA ਸਬ ਡਵੀਜਨ ਅਰਨੀਵਾਲਾ
ਸ਼ੇਖ ਸੁਭਾਨ ਤਹਿ: ਫਾਜਿਲਕਾ

ਸਕੱਤਰ : ਸ਼ੀਸ਼ਪਾਲ ਸਿੰਘ
V. P. O. ਭਾਗਸਰ
ਤਹਿ: ਮੁਕਤਸਰ

## ਸ਼ਾਹਕੋਟ

ਪ੍ਰਧਾਨ : ਬਿੱਟੂ ਰੁਪੇਵਾਲੀ
ਪਿੰਡ ਤੇ ਡਾਕ: ਰੁਪੇਵਾਲੀ
ਤਹਿ: ਨਕੋਦਰ ਜਿਲਾ ਜਲੰਧਰ

ਸਕੱਤਰ : ਜਸਵਿੰਦਰ ਜੱਸੀ
ਪਿੰਡ ਤੇ ਡਾਕ: ਰੁਪੇਵਾਲੀ
ਤਹਿ. ਨਕੋਦਰ ਜਿਲਾ ਜਲੰਧਰ

## ਧੂਰੀ

ਪ੍ਰਧਾਨ : ਸ੍ਰੀ ਜਵਾਹਰ ਲਾਲ
ਸਿੰਗਲਾ ਕਲਾਥ ਇੰਮਪੋਰੀਅਮ
ਸਬਜ਼ੀ ਮੰਡੀ ਧੂਰੀ

ਸਕੱਤਰ : ਰਤਨ ਸਿੰਘ
ਗੁਰੂ ਤੇਗ ਬਹਾਦਰ ਨਗਰ
ਕਕੜਵਾਲ ਰੋਡ, ਧੂਰੀ

## ਡੱਬਵਾਲੀ ਕਿਲਿਆਂਵਾਲੀ

ਪ੍ਰਧਾਨ : ਗੁਰਦੀਪ ਸਿੰਘ
S/o ਰਘੂਬੰਸ ਸਿੰਘ
V.P.O. ਡੱਬਵਾਲੀ ਜਿਲਾ ਸਿਰਸਾ
ਹਰਿਆਣਾ

ਸਕੱਤਰ : ਮਦਨ ਮੋਹਨ ALM
ਪੰਜਾਬ ਰਾਜ ਬਿਜਲੀ ਬੋਰਡ
33 KV ਸਬ ਸਟੇਸ਼ਨ
ਮੰਡੀ ਡੱਬਵਾਲੀ

## ਫਗਵਾੜਾ

ਪ੍ਰਧਾਨ : ਭੀਰਬ ਸਿੰਘ ਤੀਰ
ਪਿੰਡ ਗੋਹਾਵਰ [ਗੋਰਾਇਆ]
ਜਲੰਧਰ

ਸਕੱਤਰ : ਜਸਵੰਤ ਸਿੰਘ
S/o ਸ੍ਰ: ਕਰਮਜੀਤ ਸਿੰਘ
V.P.O. ਰਾਵਲਪਿੰਡੀ ਤਹਿ: ਫਗਵਾੜਾ ਕਪੂਰਤਲਾ

## ਭਗਤਾ

ਕਨਵੀਨਰ : ਬੂਟਾ ਸਿੰਘ ਟੈਕਨੀਕਲ ਸੁਪਰਵਾਇਜ਼ਰ
ਟੈਲੀਫੋਨ ਐਕਸਚੇਂਜ ਭਗਤਾ ਭਾਈਕਾ [ਬਠਿੰਡਾ]

# ਸੰਪਾਦਕ ਦੀ ਡਾਕ

ਸਾਥੀ ਜੀ ਅਗਾਂਹਵਧੂ ਸੋਚ ਦਾ ਤਾਂ ਭਾਵੇਂ ਪਹਿਲਾਂ ਵੀ ਧਾਰਨੀ ਸੀ। ਪਰੰਤੂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪਰੋਗਰਾਮਾਂ ਵਿਚ ਸ਼ਾਮਲ ਹੋ ਕੇ ਅਤੇ **ਤਰਕਸ਼ੀਲ** ਪਰਚਾ ਲਗਾਤਾਰ ਪੜ੍ਹਕੇ ਲਗਦਾ ਹੈ ਕਿ ਮੈਂ ਬਿਲਕੁਲ ਤਰਕਸ਼ੀਲ ਹੋ ਗਿਆ ਹਾਂ। ਹਰ ਇਕ ਚੀਜ਼ ਨੂੰ ਘੋਖ ਘੋਖਕੇ ਪੜ੍ਹਨਾ ਤਰਕਸ਼ੀਲ ਹੋਣ ਦੇ ਲੱਛਣ ਜਾਪਦੇ ਨੇ। ਜਨਵਰੀ-ਫਰਵਰੀ ਅੰਕ 93 ਵਿਚ ਸਾਂਈ ਬਾਬੇ ਦੇ ਟਰਿੱਕ ਦੇ ਫੜੇ ਜਾਣ ਦਾ ਆਰਟੀਕਲ ਇਕ ਨਵੇਕਲੀ ਘਟਨਾ ਸੀ। ਆਸ ਕਰਦਾ ਹਾ ਕਿ ਹਰ ਤਰਕਸ਼ੀਲ ਪਾਠਕ ਜੇ ਘੱਟੋ-ਘੱਟ ਤਰਕਸ਼ੀਲ ਨਹੀਂ ਬਣਿਆ ਤਾਂ ਵਿਗਿਆਨਕ ਵਿਚਾਰਾਂ ਦੀ ਹਾਮੀ ਤਾਂ ਜਰੂਰ ਭਰੇ।

ਹੇਮ ਰਾਜ ਨੰਗਲਾਂ [ਲਹਿਰਾ ਗਾਗਾ[

ਤੁਹਾਡੇ ਵਲੋਂ ਛਾਪਿਆ ਜਾਂਦਾ ਪਰਚਾ ਤਰਕਸ਼ੀਲ ਲਗਾਤਾਰ ਮਿਲ ਰਿਹਾ ਹੈ। ਚੰਗਾ ਉਦਮ ਹੈ। ਅੱਜ ਕੱਲ੍ਹ ਦੇ ਮਹੌਲ ਵਿਚ ਇਸਤਰਾਂ ਦਾ ਰੋਸ਼ਨ ਦਿਮਾਗ ਕੰਮ ਕਰਨਾ ਸੱਚਮੁਚ ਹੀ ਸਰਾਹੁਣਯੋਗ ਹੈ।

—ਦਲਬੀਰ ਸਿੰਘ

## "ਕੀ ਕਰਨਾ ਲੋੜੀਏ"

ਸਾਡੇ ਇਕ ਪਾਠਕ ਦਾ ਖੱਤ ਅਸੀਂ ਹੂ-ਬ-ਹੂ ਛਾਪ ਰਹੇ ਹਾਂ। ਜਿਸ ਨੇ ਤਰਕਸ਼ੀਲ ਜੀਵਨ ਜਾਂਚ ਬਾਰੇ ਕੁਝ ਬੁਨਿਆਦੀ ਨੁਕਤੇ ਉਠਾਏ ਹਨ। ਅਸੀਂ ਹੋਰਨਾਂ ਸੂਝਵਾਨ ਮੈਂਬਰਾਂ/ਪਾਠਕਾਂ ਤੋਂ ਇਸ ਵਿਸ਼ੇ ਤੇ ਸੁਝਾਅ/ਵਿਚਾਰ ਭੇਜਣ ਦੀ ਆਸ ਕਰਦੇ ਹਾਂ ਤਾਂ ਜੋ ਇਸ ਬਾਰੇ ਇਕ ਬੱਝਵਾਂ ਸਭਿਆਚਾਰਕ ਵਿਕਲਪ ਵਿਕਸਤ ਹੋ ਸਕੇ!

ਇਕ ਸਵਾਲ ਵਾਰ 2 ਦਿਮਾਗ ਵਿਚ ਉਠ ਰਿਹਾ ਹੈ। ਉਹ ਇਹ ਕਿ ਜਦੋਂ ਅਸੀਂ ਆਪਣੀ ਤੇ ਲੋਕਾਂ ਦੀ ਸੋਚ ਨੂੰ ਵਿਗਿਆਨਕ ਬਣਾਉਂਦੇ ਹੋਏ ਪੁਰਾਣੀਆਂ ਰੂੜੀਵਾਦੀ ਅੰਧ-ਵਿਸ਼ਵਾਸੀ ਰਸਮਾਂ ਤੇ ਗੈਰ ਜਰੂਰੀ ਰਿਵਾਜਾਂ ਨੂੰ ਛੱਡਣ ਦਾ ਦ੍ਰਿੜ ਸੰਕਲਪ ਕਰਦੇ ਹਾਂ। ਇਸ ਗੱਲ ਨੂੰ ਮੰਨਕੇ ਕਿ ਕੋਈ ਪੁਨਰ-ਜਨਮ ਨਹੀਂ ਕੋਈ ਆਤਮਾਂ ਨਹੀਂ ਅਗਲੀ ਦਰਗਾਹ, ਸਵਰਗ, ਨਰਕ, ਬਹਿਸ਼ਤ ਜਾਂ ਦੋਜਖ ਨਹੀਂ ਮੰਨਕੇ ਚਲਦੇ ਹਾਂ ਤਾਂ ਫਿਰ ਸਾਨੂੰ ਇਹਸੋਚਣਾ ਬਣਦਾ ਹੈ ਕਿ ਕਿਸੇ ਖੁਸ਼ੀ ਜਾਂ ਗਮੀ ਸਮੇਂ ਸਾਡੇ ਤਰਕਸ਼ੀਲਾਂ ਦੇ 'ਜਸ਼ਨ' ਅਤੇ 'ਮਾਤਮ' ਰਿਵਾਜ, ਰਸਮਾਂ ਕਿਹੋ ਜਿਹੇ ਹੋਣ? ਜਿਥੇ ਆਸਤਕ ਲੋਕ, ਆਮ ਜਨ ਸਧਾਰਨ ਬੱਚੇ ਦੇ ਜਨਮ ਤੇ ਉਸਦੀ ਵਰ੍ਹੇ ਗੰਢ ਅਖੰਡ ਪਾਠ, 'ਚੱਠਾ' ਜਾਂ 'ਸ਼ਿਟੀ' ਰਾਹੀਂ ਕਰਦੇ ਹਨ ਵਿਆਹ ਦੀ ਰਸਮ ਅਨੰਦ-ਕਾਰਜਾਂ ਫੇਰੇ ਜਾਂ ਨਿਕਾਹ ਦੁਆਰਾ ਕੀਤੀ ਜਾਂਦੀ ਹੈ ਤੇ ਕਿਸੇ ਮਰਨੇ ਉਪਰੰਤ ਘੜੀ ਭੰਨਣ, ਪਿੰਨ ਭਰਨ ਤੋਂ ਲੈਕੇ ਫੁੱਲ ਚੁਗਣ ਤੇ ਗੰਗਾ ਪਾਉਣ ਤੱਕ ਰਸਮਾਂ ਕੀਤੀਆਂ ਜਾਂਦੀਆਂ ਹਨ ਦੁਸਹਿਰੇ ਮੌਕੇ [ਮੌਤ ਦੇ ਦਸਵੇਂ ਦਿਨ] ਘੜੀਆਂ, ਭਾਂਡੇ ਕੀਤੇ ਜਾਂਦੇ ਹਨ ਤੇ ਧਾਰਮਿਕ ਗ੍ਰੰਥਾਂ ਦੇ ਭੋਗ ਪਾਏ ਜਾਂਦੇ ਹਨ। ਖੁਸ਼ੀ ਤੇ ਗਮੀ ਦੇ ਮੌਕੇ ਯਕੀਨਨ ਸਾਡੇ ਤਰਕਸ਼ੀਲਾਂ ਉਪਰ ਵੀ ਆਉਂਦੇ ਹਨ ਸਾਨੂੰ ਅਜਿਹੇ ਮੌਕੇ ਕੀ ਕਰਨਾ ਚਾਹੀਦਾ ਹੈ ਕੀ ਇਸੇ ਤਰੀਕੇ ਨਾਲ ਜਸ਼ਨ-ਖੁਸ਼ੀ ਮਨਾਈ ਜਾਵੇ? ਮਹੱਤਵਪੂਰਨ ਸਵਾਲ ਹੈ ਵਿਆਹ ਆਦਿ ਦੀ ਰਸਮ ਦਾ ਤੇ ਮਰਨੇ ਉਪਰੰਤ ਮਾਤਮ ਦੀ ਰਸਮ ਦਾ। ਮਰਨ ਵਾਲੇ ਪਿਆਰੇ ਦੀ ਯਾਦ ਵਿਚ ਅੰਤਿਮ ਇਕੱਠ ਕਿਵੇਂ ਬੁਲਾਇਆ ਜਾਵੇ ਉਸ ਸਮੇਂ ਕੀ ਰਸਮ ਕੀਤੀ ਜਾਵੇ ਕੀ ਪਾਠ ਦਾ ਭੋਗ ਪਾਇਆ ਜਾਵੇ? ਰਸਮ ਭੋਗ ਜਾਂ ਰਸਮ ਪਗੜੀ ਦੀ ਬਜਾਏ ਸਾਨੂੰ ਤਰਕਸ਼ੀਲਾਂ, ਨਾਸਤਕਾਂ ਨੂੰ ਕੀ ਕਰਨਾ ਲੋੜੀਂਦਾ ਹੈ? ਕੀ ਸਾਨੂੰ ਵੀ ਚਾਲੂ ਰਸਮਾਂ ਮੁਤਾਬਿਕ ਹੀ ਚਲਦੇ ਰਹਿਣਾ ਚਾਹੀਦਾ ਹੈ ਜਾਂ ਇਨਾਂ ਰਸਮਾਂ ਦਾ ਬਾਈਕਾਟ ਕਰਕੇ ਨਵੀਂ ਲਾਇਨ ਅਖਤਿਆਰ ਕਰਨੀ ਚਾਹੀਦੀ ਹੈ ਉਹ ਨਵੀਂ ਲਾਇਨ ਕੀ ਹੋਵੇ?

ਉਪਰੋਕਤ ਸਭ ਕੁਝ ਤਰਤੀਬ ਵਾਰ ਬਦਲਾ-ਤਬਦੀਲੀ ਦੀ ਮੰਗ ਕਰਦਾ ਹੈ। ਮਿਹਰਬਾਨੀ ਕਰਕੇ ਇਹ ਸ਼ੰਕੇ-ਨਵਿਰਤ ਕੀਤੇ ਜਾਣ ਤਾਂ ਜੋ ਅਸੀਂ ਆਪਣੀ ਵਿਗਿਆਨਕ ਤੇ ਅਗਾਂਹ-ਵਧੂ ਸੋਚ ਦਾ ਲੋਕਾਂ ਵਿਚ ਅਮਲੀ ਤੌਰ ਤੇ ਮੁਜਾਹਰਾ ਕਰ ਸਕੀਏ।

ਜੇਕਰ ਅਸੀਂ ਅਜਿਹੇ ਸਮਿਆਂ ਤੇ ਉਹੀ ਪੁਰਾਣੀਆਂ ਰਸਮਾਂ ਦੁਹਰਾਉਂਦੇ ਰਹੇ ਤਾਂ ਅਸੀਂ ਸਹੀ ਅਰਥਾਂ ਵਿਚ ਅਗਾਂਹਵਧੂ ਸੋਚ ਦੇ ਧਾਰਨੀ ਨਹੀਂ ਅਖਵਾ ਸਕਦੇ।

— ਰਾਮ ਸਿੰਘ ਮਾਨ [ਚੁੱਘੇ ਕਲਾਂ[

# ਵਿਗਿਆਨ ਦੀ ਗੱਲ ਕਰੋ

ਬਿਨਾਂ ਸ਼ੱਕ ਅਜੋਕਾ ਯੁੱਗ ਵਿਗਿਆਨ ਦਾ ਯੁੱਗ ਹੈ, ਇਸ ਯੁੱਗ 'ਚ ਵਿਗਿਆਨ ਨੇ ਹੈਰਾਨੀਜਨਕ ਮੱਲਾਂ ਮਾਰੀਆਂ ਹਨ ਤੇ ਮਾਰ ਰਿਹਾ ਹੈ। ਪ੍ਰੰਤੂ ਅਫਸੋਸ ਦੀ ਗੱਲ ਹੈ ਕਿ ਵਿਗਿਆਨ ਆਮ ਲੋਕਾਂ ਦੀ ਸੋਚ ਦਾ ਹਿੱਸਾ ਨਹੀਂ ਬਣ ਸਕਿਆ। ਵਿਰਸੇ 'ਚੋਂ ਮਿਲੀ ਪਿਛਾਂਹਖਿੱਚੂ ਸੋਚ, ਪੁਰਾਤਨ ਮਿਥਿਹਾਸਕ ਕਥਾਵਾਂ ਤੇ ਸਾਜਿਸ਼ ਅਧੀਨ ਕੀਤੇ ਗਏ/ਜਾ ਰਹੇ ਅੰਧਵਿਸ਼ਵਾਸੀ ਪ੍ਰਚਾਰ ਸਦਕਾ ਜ਼ਿਆਦਾਤਰ ਲੋਕੀਂ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਤੇ ਕਿਸਮਤ ਕਰਮਾਂ ਦੇ ਫਲਸਫੇ ਅੰਤਿਮ ਸੱਚ ਮੰਨੀ ਬੈਠੇ ਨੇ। ਵੱਧ ਅਫਸੋਸ ਦੀ ਗੱਲ ਇਹ ਹੈ ਕਿ ਦਿਨ-ਰਾਤ 'ਵਿਗਿਆਨਕ ਯੁੱਗ' 'ਚ ਦਾਖਲ ਹੋਣ ਦੀਆਂ ਟਾਹਰਾਂ ਮਾਰਨ ਵਾਲੇ ਸਰਕਾਰੀ ਪ੍ਰਸਾਰ ਮਾਧਿਅਮ ਗੈਰ-ਵਿਗਿਆਨਕ ਤੱਥਾਂ ਨੂੰ ਪ੍ਰਸਾਰਨ ਦਾ ਕਾਰਜ ਨਿਰੰਤਰ ਜਾਰੀ ਰੱਖ ਰਹੇ ਨੇ। ਇਹਨਾਂ ਪ੍ਰਸਾਰ ਮਾਧਿਅਮਾਂ ਦੀ ਕ੍ਰਿਪਾ ਨਾਲ ਜਾਦੂ ਨੂੰ ਇਕ 'ਗੈਬੀ-ਸ਼ਕਤੀ' ਵਜੋਂ ਪ੍ਰਚਾਰਿਆ ਜਾ ਰਿਹੈ, ਮਿਥਕ 33 ਕਰੋੜ ਦੇਵੀ-ਦੇਵਤਿਆਂ ਦੀਆਂ ਪੁਰਾਤਨ ਮਨਘੜ੍ਹਤ ਕਥਾਵਾਂ, ਜਾਦੂ ਦੀ ਛੜੀ ਜਾਂ 'ਭਗਤੀ' ਨਾਲ ਪ੍ਰਾਪਤ ਕੀਤੀ 'ਸ਼ਕਤੀ' ਨਾਲ ਹਰ ਮਨਚਾਹੀ ਵਸਤੂ ਪ੍ਰਾਪਤ ਕਰਨ ਦੀਆਂ ਬੇਹੂਦਾ ਕਹਾਣੀਆਂ/ਫਿਲਮਾਂ ਪ੍ਰਸਾਰਿਤ ਕਰਕੇ ਜਨਤਾ ਨੂੰ ਅੰਧਵਿਸ਼ਵਾਸਾਂ ਦੀ ਦਲਦਲ ਵੱਲ ਤੋਰਿਆ ਜਾ ਰਿਹੈ। ਦੂਰਦਰਸ਼ਨ ਸੁਣੀਆਂ-ਸੁਣਾਈਆਂ ਮਨਘੜ੍ਹਤ ਕਥਾਵਾਂ ਤੇ ਅਧਾਰਿਤ ਲਗਦੇ ਮੇਲਿਆਂ ਦੀ ਕਵਰੇਜ ਬੜੇ ਮਾਣ ਨਾਲ ਦੇ ਰਿਹੈ ਜਦਕਿ ਇਸੇ ਸੰਦਰਭ 'ਚ ਇਕ ਨਵੀਂ ਤੇ ਅਫਸੋਸਨਾਕ ਖਬਰ ਇਹ ਹੈ ਕਿ ਪ੍ਰਧਾਨ ਮੰਤਰੀ ਸ੍ਰੀ ਪੀ. ਵੀ. ਨਰਸਿਮਹਾ ਰਾਓ ਨੇ ਜੋਤਸ਼ੀਆਂ ਦੀ ਸਲਾਹ ਤੇ ਪਾਰਲੀਮੈਂਟ ਦਾ ਸਰਦ-ਰੁੱਤ ਸਮਾਗਮ ਇਕ ਦਿਨ ਲੇਟ ਕਰ ਦਿੱਤਾ ਹੈ। ਇਹ ਹੈ ਸਾਨੂੰ ਵਿਗਿਆਨਕ ਯੁੱਗ 'ਚ ਲਿਜਾਣ ਵਾਲੇ ਸ਼ਾਸ਼ਕਾਂ ਦਾ ਹਾਲ। ਜਦਕਿ ਸਮਾਂ ਮੰਗ ਕਰਦੈ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਕਿਸਮਤ ਕਰਮਾਂ 'ਚ ਗੜੁੱਚ ਪ੍ਰਚਾਰ ਦੀ ਬਜਾਏ ਵਿਗਿਆਨਕ ਸੋਚ ਦਾ ਪ੍ਰਚਾਰ/ਪ੍ਰਸਾਰ ਕੀਤਾ ਜਾਏ ਪਰ ਸਾਡੇ ਸਰਕਾਰੀ ਪ੍ਰਸਾਰ ਮਾਧਿਅਮ ਅਠਾਰ੍ਹਵੀਂ ਸਦੀ ਦੀਆਂ ਗੱਲਾਂ ਕਰ ਰਹੇ ਨੇ। ਆਪਾਂ ਜਿਹੜੇ ਤਰਕਸ਼ੀਲਤਾ ਦੀ ਮਸ਼ਾਲ ਲੈਕੇ ਲੋਕ-ਮਨਾਂ ਨੂੰ ਰੁਸ਼ਨਾਉਣ ਤੁਰੇ ਹਾਂ, ਆਓ! ਵਹਿਮਾਂ-ਭਰਮਾਂ ਅੰਧਵਿਸ਼ਵਾਸ਼ਾਂ ਤੇ ਗਲਤ ਕਦਰਾਂ ਕੀਮਤਾਂ ਖਿਲਾਫ ਵਿੱਢੇ ਪ੍ਰਚਾਰ ਨੂੰ ਤੇਜ ਕਰਦੇ ਹੋਏ ਲੋਕਾਂ ਨੂੰ ਵਿਗਿਆਨ ਦੀ ਸ਼ਕਤੀ ਤੋਂ ਜਾਣੂ ਕਰਾਈਏ ਤੇ ਨਾਲ ਹੀ ਇਹ ਮੰਗ ਵੀ ਕਰੀਏ ਕਿ ਗੈਰ-ਵਿਗਿਆਨਕ ਪ੍ਰੋਗਰਾਮਾਂ/ਫਿਲਮਾਂ ਦੀ ਥਾਂ ਤੇ ਵਿਗਿਆਨਕ ਪ੍ਰੋਗਰਾਮਾਂ ਨੂੰ ਪਹਿਲ ਦਿੱਤੀ ਜਾਵੇ। ●

If Undelivered, Please Return to :

TARKSHEEL

Post Box No. 22

BARNALA-148101.

PRINTED MATTER

To..............................

..............................

..............................